

# ਭਾਈ ਦਿੱਤ ਸਿੰਘ ਪੱਤ੍ਰਿਕਾ

25/-

ਅੰਕ 38 ਸਾਲ 4 ਫਰਵਰੀ 2013 (ਮਾਸਿਕ, ਪੰਜਾਬੀ)



## ਐਵੇਂ ਨਹੀਂ ਨਸੀਬ ਹੋਈਆਂ ਇਹ ਸਰਦਾਰੀਆਂ

ਮਜ਼ਲੂਮਾਂ ਨੂੰ ਹੱਕਾਂ ਲਈ ਹਮੇਸ਼ਾ ਲੜਨਾ ਪਿਆ ਏ
ਸੋਨੇ ਨੂੰ ਸ਼ੁੱਧਤਾ ਲਈ ਕੁਠਾਲੀ 'ਚ ਕੜ੍ਹਨਾ ਪਿਆ ਏ
ਨਿਆਂ ਦੀ ਤੱਕੜੀ ਨੇ ਆਪਣੀ ਤਾਸੀਰ ਨਹੀਂ ਬਦਲੀ
ਹੱਕ ਤੇ ਸੱਚ ਨੂੰ ਸਦਾ, ਸਲੀਬਾਂ ਤੇ ਚੜ੍ਹਨਾ ਪਿਆ ਏ
ਇਹ ਸਿੱਖੀ ਖੰਨਿਓਂ ਤਿੱਖੀ, ਮਹਿੰਗੀ ਬੜੀ ਪਈ ਏ
ਜੰਗਲਾਂ ਵਿੱਚ ਭੁੱਖੇ ਪਿਆਸੇ ਵੀ ਮਰਨਾ ਪਿਆ ਏ
ਰੰਬੀਆਂ ਨਾਲ ਖੋਪਰ ਵੀ ਲੁਹਾਉਣੇ ਪਏ ਨੇ
ਤੇ ਆਰਿਆਂ ਦੇ ਦੰਦਿਆਂ 'ਚ ਅੜਨਾ ਪਿਆ ਏ
ਹੱਸ-ਹੱਸ ਕੇ ਦੇਗਾਂ 'ਚ ਉਬਾਲੇ ਖਾਂਦੇ ਰਹੇ ਨੇ
ਇਹਦੀ ਖਾਤਰ ਚਰਖੜੀਆਂ ਤੇ ਚੜ੍ਹਨਾ ਪਿਆ ਏ
ਨਿੱਕੀਆਂ ਜ਼ਿੰਦਾਂ ਨੀਹਾਂ 'ਚ ਚਿਣੀਆ ਗਈਆਂ
ਇੱਕ-ਇੱਕ ਨੂੰ ਸਵਾ ਲੱਖ ਨਾਲ ਲੜਨਾ ਪਿਆ ਏ
ਤੱਤੀ ਤਵੀ ਤੇ ਬੈਠ ਕੇ ਵੀ ਭਾਣਾ ਮਿੱਠਾ ਮੰਨਦੇ ਰਹੇ
ਸਰਬੰਸ ਵਾਰ ਕੇ ਵੀ ਉਹਦਾ ਸ਼ੁਕਰ ਕਰਨਾ ਪਿਆ ਏ
ਐਵੇਂ ਨਹੀਂ ਨਸੀਬ ਹੋਈਆਂ ਇਹ ਸਰਦਾਰੀਆਂ
ਲੱਖਾਂ ਹੀ ਜ਼ਿੰਦੜੀਆਂ ਦਾ ਹਰਜਾਨਾ ਭਰਨਾ ਪਿਆ ਏ?

## ਭਗਤ ਰਵਿਦਾਸ ਜੀ ਦੇ ਜਨਮ ਦਿਹਾੜੇ ਦੀਆਂ ਲੱਖ-ਲੱਖ ਵਧਾਈਆਂ

### ਅੰਦਰ ਪੜ੍ਹੋ ਸੰਪਾਦਕੀ:-

# ਕ੍ਰਾਂਤੀਕਾਰੀ ਭਗਤ ਰਵਿਦਾਸ ਜੀ

# ਇਸ ਮਹੀਨੇ ਦੇ ਲੇਖਕ



ਸ. ਕੁਲਬੀਰ ਸਿੰਘ ਸਿੱਧੂ



ਸ: ਮੇਵਾ ਸਿੰਘ



ਡਾ. ਰਾਜਿੰਦਰ ਸਿੰਘ



ਸ. ਸੰਪੂਰਨ ਸਿੰਘ



ਸ: ਹਰਬੰਸ ਸਿੰਘ ਸ਼ਾਨ



ਸ. ਸੁਖਦੇਵ ਸਿੰਘ ਜਾਚਕ



ਸ. ਅਮਰੀਕ ਸਿੰਘ ਤਲਵੰਡੀ



ਜਸਪਾਲ ਸਿੰਘ ਕੰਵਲ



ਸਵ. ਭਗਵਾਨ ਸਿੰਘ



ਇੰ. ਮਨਵਿੰਦਰ ਸਿੰਘ ਗਿਆਸਪੁਰਾ



ਲੀਲ ਦਿਆਲਪੁਰੀ



ਪ੍ਰਿੰ: ਨਸੀਬ ਸਿੰਘ ਸੇਵਕ

ੴ ਸਤਿਗੁਰ ਪ੍ਰਸਾਦਿ॥



# ਭਾਈ ਦਿੱਤ ਸਿੰਘ ਪੱਤ੍ਰਿਕਾ

*ਮੁੱਖ ਸੂਪ੍ਰਸਤ: ਸ. ਮਹਿੰਦਰ ਸਿੰਘ ਗਿੱਲ*

(ਮਾਸਿਕ, ਪੰਜਾਬੀ)

ਸਾਲ:4 ਫਰਵਰੀ:2013 ਅੰਕ 38



***ਮਾਇਆ ਭੇਜਣ ਲਈ ਪਤਾ:-***

*ਭਾਈ ਦਿੱਤ ਸਿੰਘ ਪੱਤ੍ਰਿਕਾ*

*A/C No. **65139724105**,*

*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ*

## ਤੱਤਕਰਾ

| | | |
|---|---|---|
| ਸੰਪਾਦਕੀ | ਪ੍ਰਿੰ. ਨਸੀਬ ਸਿੰਘ ਸੇਵਕ | 2 |
| ਗੁੱਗਾ ਗਪੌੜਾ-ਲੜੀਵਾਰ | ਸਵ: ਭਾਈ ਦਿੱਤ ਸਿੰਘ ਗਿਆਨ ਜੀ | 4 |
| ਹੱਲ ਤਾਂ ਹੈ ਪਰ ਕੌਣ ਕਰੇ | ਡਾ. ਕੁਲਬੀਰ ਸਿੰਘ ਸਿੱਧੂ | 8 |
| ਮਹਾਨ ਐਡਿਥ ਕੌਵਲ ਸਿੱਖ ਇਤਿਹਾਸ ਦਾ ਹਿੱਸਾ ਨਾ ਬਣ ਸਕੀ ਕਿਉਂ? | ਸ. ਸੰਪੂਰਨ ਸਿੰਘ | 11 |
| ਗੁਰੂ ਗੋਬਿੰਦ ਸਿੰਘ ਦੇ ਹਮਦਰਦ ਮੁਸਲਮਾਨ | ਸਵ. ਗਿਆਨੀ ਭਗਵਾਨ ਸਿੰਘ | 20 |
| ਚਾਰ ਮੁਏ ਤੋ ਕਿਆ ਭਇਆ-ਲੜੀਵਾਰ | ਸ: ਮੇਵਾ ਸਿੰਘ | 22 |
| ਬਸੰਤੁ ਚੜਿਆ ਫੂਲੀ ਬਨਰਾਇ | ਡਾ. ਰਛਪਾਲ ਸਿੰਘ ਬਾਠ | 24 |
| ਵਿਅੰਗ ਚੋਕੇ | ਸ. ਸੁਖਦੇਵ ਸਿੰਘ ਜਾਚਕ | 26 |
| ਕਾਵਿ-ਕਿਆਰੀ | ਸ: ਸੁਰਜੀਤ ਦੇਵਲ ਤੇ ਹੋਰ | 27 |
| ਦੇਖ ਪਰਾਈਆਂ ਚੰਗੀਆਂ ਮਾਂਵਾਂ ਭੈਣਾਂ ਧੀਆਂ ਜਾਣੈ | ਬੀਬੀ ਰਾਜਵਿੰਦਰ ਕੌਰ | 29 |
| ਪਾਤੀ ਤੋਰੈ ਮਾਲਨੀ ਪਾਤੀ ਪਾਤੀ ਜੀਉ | ਇੰਜ. ਮਨਵਿੰਦਰ ਸਿੰਘ ਗਿਆਸਪੁਰ | 31 |
| ਬਾਬਾ ਅਜਾਪਾਲ ਸਿੰਘ ਜੀ: ਇਤਿਹਾਸ ਤੇ ਮਿਥਿਹਾਸ | ਡਾ. ਰਾਜਿੰਦਰ ਸਿੰਘ | 33 |
| ਪਖੰਡੀ ਬਾਬਿਆਂ ਵਿਰੁੱਧ ਸਰਕਾਰਾਂ ਦੀ ਸਾਜਸੀ ਚੁੱਪ ਕਿਉਂ? | ਸ. ਸੁਮੀਤ ਸਿੰਘ | 39 |
| ਸਹਿਯੋਗੀਆਂ ਦੇ ਪੱਤਰ | | 41 |



***ਚੰਦਿਆਂ ਦਾ ਵੇਰਵਾ***

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

ਇੱਕ ਕਾਪੀ 25/-

**ਰਚਨਾਵਾਂ ਭੇਜਣ ਲਈ ਪਤਾ**
**ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
**ਫੋਨ:-** 0172-2623163,
9465216530
E-Mail:- bhaiditsinghpatrika@yahoo.com

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਕ੍ਰਾਂਤੀਕਾਰੀ ਭਗਤ ਰਵਿਦਾਸ ਜੀ

ਪ੍ਰਿੰ. ਨਸੀਬ ਸਿੰਘ ਸੇਵਕ

''ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸਾ ਪਾਸਾ॥'' (ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1293)

ਉਪਰੋਕਤ ਪੰਕਤੀ ਭਗਤ ਰਵਿਦਾਸ ਜੀ ਦੀ ਹੈ ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਉਨ੍ਹਾਂ ਦਾ ਜਨਮ ਬਾਨਾਰਸ ਜਾਂ ਇਸ ਦੇ ਨੇੜੇ-ਤੇੜੇ ਹੋਇਆ। ਉਨ੍ਹਾਂ ਦੀ ਪੱਕੀ ਜਨਮ ਤਾਰੀਕ ਬਾਰੇ ਵਿਦਵਾਨਾਂ ਦੀ ਕੋਈ ਇਕ ਰਾਇ ਨਹੀਂ। ਭਾਈ ਕਾਨ੍ਹ ਸਿੰਘ ਨਾਭਾ ਹਾੜ ਦੀ ਪੂਰਨਮਾਸ਼ੀ 1456 ਬਿਕਰਮੀ ਮੰਨਦੇ ਹਨ ਪਰ ਵਧੇਰੇ ਵਿਦਵਾਨ ਉਨ੍ਹਾਂ ਦੀ ਜਨਮ ਮਿਤੀ ਮਾਘ ਸੁਦੀ 15, ਸੰਮਤ 1433 ਮੰਨਦੇ ਹਨ। ਉਨ੍ਹਾਂ ਨੇ ਆਪਣੀ ਜਾਤ ਤੇ ਪਿਤਾ ਪੁਰਖੀ ਕਿੱਤੇ ਬਾਰੇ ਵੀ ਉਪਰੋਕਤ ਪੰਕਤੀ ਵਿੱਚ ਬਿਆਨ ਕੀਤਾ ਹੈ ਜਿਸ ਦੀ ਪ੍ਰੋੜਤਾ ਭਾਈ ਗੁਰਦਾਸ ਜੀ ਨੇ ਵੀ ਕੀਤੀ।

*''ਜਨੁ ਰਵਿਦਾਸ ਚਮਾਰੁ ਹੋਇ ਚਹੁ ਵਰਨਾ ਵਿਚਿ ਕਰਿ ਵਡਿਆਈ।''*

ਭਗਤ ਰਵਿਦਾਸ ਜੀ ਦੇ ਜਨਮ ਸਬੰਧੀ ਇੱਕ ਗੱਲ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਉਹ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸਨ ਅਤੇ ਗੁਰੂ ਨਾਨਕ ਦੇਵ ਜੀ ਨਾਲ ਉਨ੍ਹਾਂ ਦੀਆਂ ਮੁਲਕਾਤਾਂ ਦਾ ਵਰਨਣ ਵੀ ਮਿਲਦਾ ਹੈ। ਇਹ ਉਹ ਸਮਾਂ ਸੀ ਜਦੋਂ ਧਾਰਮਿਕ ਕਟੜਤਾ ਦਾ ਰਾਜ ਸੀ, ਜਾਤਪਾਤ ਦਾ ਬੋਲਬਾਲਾ ਸੀ ਅਤੇ ਕਰਮ-ਕਾਂਡ, ਅੰਧ ਵਿਸ਼ਵਾਸ, ਵਹਿਮ-ਭਰਮ, ਟੂਣੇ-ਟਾਮ੍ਹਣ ਆਦਿ ਆਮ ਪ੍ਰਚੱਲਿਤ ਸਨ। ਬ੍ਰਾਹਮਣ ਵਾਦੀ ਵਿਚਾਰਧਾਰਾ ਨੂੰ ਹੀ ਪਰਪੱਕ ਮੰਨਿਆ ਜਾਂਦਾ ਸੀ। ਨੀਵੀਆਂ ਜਾਤਾਂ ਉੱਤੇ ਇਸੀ ਵਿਚਾਰਧਾਰਾ ਦੇ ਤਹਿਤ ਕਹਿਰ ਢਾਹੇ ਜਾਂਦੇ ਸਨ। ਇਥੋਂ ਤੱਕ ਕਿ ਉਨ੍ਹਾਂ ਦੇ ਸਮਾਜਿਕ ਅਧਿਕਾਰ ਵੀ ਖੋਹ ਲਏ ਸਨ। ਪੁਜਾਰੀ ਅਤੇ ਪ੍ਰੋਹਿਤ ਸ਼੍ਰੇਣੀ ਮਨਮਰਜ਼ੀ ਨਾਲ ਨੀਵੀਆਂ ਜਾਤਾਂ ਤੇ ਜ਼ੁਲਮ ਕਰਦੀ ਰਹੀ ਸੀ। ਅਜੇਹੀਆਂ ਕੁਝ ਉਦਾਹਰਣਾਂ ਹਨ ਜਿਵੇਂ ਕਿ ਮਰਿਯਾਦਾ ਪਰਸ਼ੋਤਮ ਭਗਵਾਨ ਰਾਮ ਚੰਦਰ ਜੀ ਦੇ 'ਰਾਮ ਰਾਜ' ਵਿੱਚ ਸੰਬੂਕ ਨਾਂ ਦੇ ਇੱਕ ਸੂਦਰ ਦਾ ਕਤਲ ਇਸ ਲਈ ਕਰ ਦਿੱਤਾ ਗਿਆ ਸੀ ਕਿਉਂਕਿ ਉਹ ਰਾਮ ਦਾ ਨਾਮ ਜਪਦਾ ਸੀ। ਮੰਨੂੰ ਸ੍ਰਿਮਤੀ ਗ੍ਰੰਥਾਂ ਨੂੰ ਫਰੋਲਿਆਂ ਅਜੇਹੇ ਬਹੁਤ ਸਾਰੇ ਅਣ-ਮਨੁੱਖੀ ਤਸੀਹਿਆਂ ਦੇ ਵੇਰਵੇ ਮਿਲ ਸਕਦੇ ਹਨ। ਜੇ ਕੋਈ ਸ਼ੂਦਰ ਵੇਦ ਪਾਠ ਸੁਣਨ ਦੀ ਹਿੰਮਤ ਕਰਦਾ ਸੀ ਤਾਂ ਉਸ ਦੇ ਕੰਨ ਵਿੱਚ ਸਿੱਕਾ ਪਿਘਲਾ ਕੇ ਪਾ ਦਿੱਤਾ ਜਾਂਦਾ ਸੀ। ਜੇ ਕੋਈ ਮੂੰਹ ਤੋਂ ਵੇਦ ਪਾਠ ਕਰਨ ਦੀ ਦਲੇਰੀ ਕਰਦਾ ਤਾਂ ਉਸ ਦੀ ਜੀਭ ਕੱਟ ਦਿੱਤੀ ਜਾਂਦੀ ਸੀ। ਇਸ ਵਿੱਚ ਕੋਈ ਅੱਤ ਕਥਨੀ ਨਹੀਂ ਕਿ ਮਜ਼ਲੂਮਾਂ, ਨਿਹੱਥਿਆਂ, ਗਰੀਬਾਂ ਆਦਿ 'ਤੇ ਜ਼ੁਲਮ ਦੀ ਹੱਦ ਹੋਈ ਹੈ ਉਦੋਂ ਹੀ ਅਜੇਹੇ ਲੋਕਾਂ ਨੇ ਕ੍ਰਾਂਤੀ ਦਾ ਰਸਤਾ ਅਪਣਾਇਆ। ਠੀਕ ਇਸੇ ਤਰ੍ਹਾਂ ਬ੍ਰਾਹਮਣਵਾਦੀ ਕੱਟੜਤਾ ਦਾ ਮੁਕਾਬਲਾ ਕਰਨ ਲਈ ਭਗਤੀ ਅੰਦੋਲਨ ਦੀ ਸ਼ੁਰੂਆਤ ਹੋਈ। ਇਸ ਅੰਦੋਲਨ ਦੇ ਦੋ ਪਹਿਲੂ ਧਿਆਨ ਖਿਚਦੇ ਹਨ ਕਿਉਂਕਿ ਬਨਾਰਸ ਅਜੇਹੇ ਘਿਨਾਉਣੇ ਹੱਥ ਕੰਡਿਆਂ ਦਾ ਕੇਂਦਰ ਸੀ ਇਸ ਲਈ ਇਥੋਂ ਹੀ ਭਗਤੀ ਲਹਿਰ ਸ਼ੁਰੂ ਹੋਈ, ਦੂਜਾ ਕਿਉਂਕਿ ਸ਼ੂਦਰਾਂ/ਦਲਿਤਾਂ ਨਾਲ ਹੀ ਅਣਮਨੁੱਖੀ ਤਸ਼ੱਦਦ ਹੁੰਦੇ ਸਨ, ਇਸ ਲਈ ਇਨ੍ਹਾਂ ਜਾਤਾਂ ਨਾਲ ਸੰਬੰਧਤ ਦੋ ਪ੍ਰਮੁੱਖ ਸ਼ਖ਼ਸੀਅਤਾਂ ਨੇ ਇਸ ਭਗਤੀ ਲਹਿਰ ਦੀ ਸ਼ੁਰੂਆਤ ਕੀਤੀ। ਇਨ੍ਹਾਂ ਨੇ ਹੀ ਜਾਤਪਾਤ ਨੂੰ ਵੰਗਾਰਿਆ ਅਤੇ ਬ੍ਰਾਹਮਣਵਾਦੀ ਵਿਚਾਰਧਾਰਾ ਦਾ ਸ਼ਰੇਆਮ ਖੰਡਨ ਕੀਤਾ। ਭਗਤ ਰਵਿਦਾਸ ਜੀ ਨੇ ਕਿਉਂਕਿ ਅਜੇਹੇ ਜ਼ੁਲਮਾਂ ਨੂੰ ਅਪਣੇ ਪਿੰਡੇ ਤੇ ਹੰਢਾਇਆ ਸੀ ਇਸ ਦਾ ਉਨ੍ਹਾਂ ਨੇ ਆਪਣੀ ਬਾਣੀ ਵਿੱਚ ਜ਼ੋਰਦਾਰ ਵਿਰੋਧ ਕੀਤਾ ਤੇ ਆਪਣੀ ਜਾਤ ਨੂੰ ਲੁਕਾਉਣ ਦੀ ਥਾਂ ਡੰਕੇ ਦੀ ਚੋਟ 'ਤੇ ਥਾਂ-ਥਾਂ ਆਪਣੇ ਆਪ ਨੂੰ ਚਮਾਰ ਦੱਸਿਆ। ਉਦਾਹਰਣ ਵਜੋਂ:-

** ਜੈਸਾ ਰੰਗੁ ਕਸੁੰਭ ਕਾ ਤੈਸਾ ਇਹ ਸੰਸਾਰ॥*

** ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ॥*

** ਕਹਿ ਰਵਿਦਾਸ ਖਲਾਸ ਚਮਾਰਾ॥*

** ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ॥*

** ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ॥*

ਭਗਤ ਰਵਿਦਾਸ ਜੀ ਨੇ ਪ੍ਰਚੱਲਤ ਬ੍ਰਾਹਮਣਵਾਦੀ ਰੀਤੀ ਰਿਵਾਜਾਂ ਦਾ ਡੱਟ ਕੇ ਵਿਰੋਧ ਕੀਤਾ। ਪੁਜਾਰੀ ਸ਼੍ਰੇਣੀ ਨੇ ਭੋਲੀ-ਭਾਲੀ ਜਨਤਾ, ਖਾਸ ਕਰਕੇ ਗਰੀਬ ਲੋਕਾਂ ਨੂੰ ਹਮੇਸ਼ਾ ਆਪਣੇ ਅਧੀਨ

ਰੱਖਣ ਲਈ ਅਜੇਹੇ ਕਰਮ-ਕਾਂਡ ਆਦਿ ਪ੍ਰਚੱਲਤ ਕਰ ਰੱਖੇ ਸਨ, ਜਿਨ੍ਹਾਂ ਸਦਕਾ ਉਨ੍ਹਾਂ ਦੀ ਹੀ ਹਰ ਗੱਲ ਸੁਣੀ ਜਾਵੇ। ਉਨ੍ਹਾਂ ਨੂੰ ਹੀ ਸੁਪਰੀਮੋ ਮੰਨਿਆ4 ਜਾਵੇ ਅਤੇ ਹੁੰਦਾ ਵੀ ਇੰਝ ਹੀ ਸੀ। ਭਗਤ ਰਵਿਦਾਸ ਜੀ ਨੇ ਉਨ੍ਹਾਂ ਨੂੰ ਚੁਣੌਤੀ ਦਿੱਤੀ ਅਤੇ ਅਜੇਹੀ ਪੁਜਾਰੀ ਸ਼੍ਰੇਣੀ ਦੁਆਰਾ ਕੀਤੇ ਜਾਣ ਵਾਲੇ ਅਖੌਤੀ ਕਰਮ ਕਾਂਡਾਂ ਦਾ ਆਪਣੀ ਬਾਣੀ ਰਾਹੀਂ ਖੁਲਾਸਾ ਕੀਤਾ ਕਿ ਅਜੇਹੇ ਪਖੰਡਾਂ ਦਾ ਰੂਹਾਨੀਅਤ ਨਾਲ ਕੋਈ ਸਬੰਧ ਨਹੀਂ ਹੁੰਦਾ ਸਗੋਂ ਇਹ ਕਰਮ ਕਾਂਡ ਮਨੁੱਖ ਦੀ ਹਉਮੈ ਵਿੱਚ ਵਾਧਾ ਕਰਦੇ ਹਨ ਤੇ ਰੂਹਾਨੀ ਤਰੱਕੀ ਵਿੱਚ ਰੁਕਾਵਟ ਦਾ ਕਾਰਨ ਬਣਦੇ ਹਨ। ਰਵਿਦਾਸ ਦੀ ਬਾਣੀ ਵਿੱਚ ਹੇਠ ਲਿਖਿਆਂ ਦ੍ਰਿਸ਼ਟੀਕੋਣ, ਕਰਮ-ਕਾਂਡਾਂ ਦੇ ਸਬੰਧ ਵਿੱਚ ਵੇਖਿਆ ਜਾ ਸਕਦਾ ਹੈ:

*ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ॥*
*ਕਵਨ ਕਰਮ ਤੇ ਛੂਟੀਐ ਜਿਹ ਸਾਸੇ ਸਭ ਸਿਧਿ ਹੋਇ॥੨॥...*
*ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧ ਬਿਕਾਰ॥*
*ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ॥੪॥*

ਭਗਤ ਜੀ ਨੇ ਪੱਥਰ ਦੇ ਠਾਕਰ, ਦੇਵਤਿਆਂ ਨੂੰ ਖੁਸ਼ ਕਰਨ ਲਈ ਚੜ੍ਹਾਈ ਜਾਣ ਵਾਲੀ ਸਮੱਗਰੀ ਉੱਪਰ ਵਿਅੰਗ ਕਸਿਆ ਹੈ:

*ਦੂਧੁ ਤ ਬਛਰੈ ਥਨਹੁ ਬਿਟਾਰਿਓ॥*
*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥੧॥*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥*
*ਅਵਰ ਨਾ ਫੂਲੁ ਅਨੂਪੁ ਨਾ ਪਾਵਉ॥੧॥ ਰਹਾਉ॥*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ॥*
*ਬਿਖੁ ਅੰਮ੍ਰਿਤ ਬਸਹਿ ਇਕ ਸੰਗਾ॥੨॥*
*ਧੂਪ ਦੀਪ ਨਈਬੇਦਹਿ ਬਾਸਾ॥*
*ਕੈਸੇ ਪੂਜ ਕਰਹਿ ਤੇਰੀ ਦਾਸਾ॥੩॥*

ਇਉਂ ਭਗਤ ਰਵਿਦਾਸ ਜੀ ਦੁਆਰਾ ਸਿਖਾਈ ਸਾਧਨਾ ਵਿੱਚ ਮੂਰਤੀ ਪੂਜਾ ਅਤੇ ਫਜ਼ੂਲ ਦੇ ਕਰਮ-ਕਾਂਡਾਂ ਦਾ ਕੋਈ ਸਥਾਨ ਨਹੀਂ। ਪੂਜਾ ਦੀ ਅਸਲ ਵਿਧੀ ਆਤਮ-ਸਮਰਪਣ ਨੂੰ ਹੀ ਮੰਨਿਆ ਗਿਆ ਹੈ:

*ਤਨੁ ਮਨੁ ਅਰਪਉ ਪੂਜ ਚਰਾਵਉ॥*
*ਗੁਰ ਪਰਸਾਦਿ ਨਿਰੰਜਨ ਪਾਵਉ॥੪॥*

ਭਾਵੇਂ ਭਗਤ ਰਵਿਦਾਸ ਮੁੱਖ ਰੂਪ ਵਿੱਚ ਅਧਿਆਤਮਕ ਵਿਅਕਤੀ ਸਨ ਫਿਰ ਵੀ ਉਨ੍ਹਾਂ ਦੀ ਸਮੁੱਚੀ ਬਾਣੀ ਦੀ ਪਰਖ ਪੜਚੋਲ ਉਪਰੰਤ ਇਸ ਨਤੀਜੇ ਤੇ ਪੁੱਜਿਆ ਜਾ ਸਕਦਾ ਹੈ ਕਿ ਸਮਾਜਿਕ ਮੁਕਤੀ ਉਨ੍ਹਾਂ ਦਾ ਮੁੱਖ ਨਿਸ਼ਾਨਾ ਸੀ। ਇਹੀ ਕਾਰਨ ਸੀ ਕਿ ਰਵਿਦਾਸ ਗਰੀਬਾਂ, ਲਿਤਾੜਿਆਂ, ਦੀਨ-ਦੁਖੀਆਂ ਦੇ ਮਸੀਹਾ ਬਣ ਗਏ ਸਨ। ਜੇ ਇਹ ਕਹਿ ਲਿਆ ਜਾਵੇ ਕਿ ਉਨ੍ਹਾਂ ਦੀ ਬਾਣੀ ਵਿੱਚ ਕ੍ਰਾਂਤੀ ਅਤੇ ਸੰਘਰਸ਼ ਦੀ ਝਲਕ ਮਾਰਦੀ ਹੈ ਤਾਂ ਇਸ ਵਿੱਚ ਕੋਈ ਅਤਕਥਨੀ ਨਹੀਂ ਹੋਵੇਗੀ। ਇਸੇ ਲਈ ਆਪ ਜੀ ਦੀ ਬਾਣੀ ਨੂੰ ਸਿੱਖ ਗੁਰੂ ਸਾਹਿਬਾਨ ਨੇ ਪੂਰਨ ਸਤਿਕਾਰ ਦਿੱਤਾ। ਸਿੱਖ ਲਹਿਰ ਭਾਵ ਗੁਰੂਆਂ ਵੱਲੋਂ ਰਚੀ ਬਾਣੀ ਵੀ ਸ਼ੋਸ਼ਤ ਲੋਕਾਂ ਤੇ ਪਛੜੇ ਵਰਗਾਂ ਦੀ ਆਜ਼ਾਦੀ ਲਈ ਇਕ ਲਹਿਰ ਸੀ, ਸੰਘਰਸ਼ ਸੀ। ਭਗਤ ਰਵਿਦਾਸ ਜੀ ਤੇ ਹੋਰ ਭਗਤਾਂ ਨੇ ਜਿਹੜੀ ਲਹਿਰ ਚਲਾਈ ਸੀ, ਸਿੱਖ ਗੁਰੂਆਂ ਨੇ ਉਸ ਲਹਿਰ ਨੂੰ ਵਿਗਿਆਨਕ ਤੇ ਸੁਚਾਰੂ ਰੂਪ ਵਿੱਚ ਨਿਰੰਤਰਤਾ ਦਿੱਤੀ ਸੀ। ਇਹੀ ਕਾਰਨ ਹੈ ਕਿ ਕਿਰਤੀ ਵਰਗ ਅਤੇ ਨੀਵੀਆਂ ਸ਼੍ਰੇਣੀਆਂ ਦੇ ਲੋਕ ਤੇਜੀ ਨਾਲ ਸਿੱਖ ਲਹਿਰ ਨਾਲ ਜੁੜ ਗਏ ਸਨ। ਗੁਰੂਆਂ ਨੇ ਸਭ ਨੂੰ ਬਰਾਬਰਤਾ ਦਾ ਦਰਜਾ ਦਿੱਤਾ। ਰਵਿਦਾਸ ਜੀ ਨੇ ਪਹਿਲਾਂ ਪ੍ਰਚੱਲਿਤ ਧਾਰਮਿਕ ਸੰਸਥਾਵਾਂ ਨੂੰ ਪੂਰੀ ਤਰ੍ਹਾਂ ਰੱਦ ਕਰ ਦਿੱਤਾ ਤੇ ਬ੍ਰਾਹਮਣਵਾਦੀ ਵਿਚਾਰਧਾਰਾ ਦੀ ਜੜ੍ਹ, ਜਾਤ-ਪ੍ਰਥਾ ਉਪਰ ਜੋਰਦਾਰ ਤਰੀਕੇ ਨਾਲ ਹਮਲਾ ਕੀਤਾ।

ਰਵਿਦਾਸ ਜੀ ਨੇ ਹਿੰਦੂਆਂ ਦੀ ਜਾਤ ਪ੍ਰਥਾ ਨੂੰ ਅਬਦਲ ਨਹੀਂ ਮੰਨਿਆ। ਉਨ੍ਹਾਂ ਦਾ ਵਿਚਾਰ ਹੈ ਕਿ ਪਰਮਾਤਮਾ ਲਈ ਇਸ ਫਜ਼ੂਲ ਦੀ ਪ੍ਰਥਾ ਦਾ ਕੋਈ ਥਾਂ ਨਹੀਂ।

*ਮੇਟੀ ਜਾਤਿ ਹੂਏ ਦਰਬਾਰਿ॥ ਅੰਗ 875*

ਰਵਿਦਾਸ ਜੀ ਨੇ ਕਥਿਤ ਨੀਵੀਆਂ ਜਾਤਾਂ ਦੇ ਲੋਕਾਂ ਨੂੰ ਥਾਂ-ਥਾਂ ਤੇ ਆਪਣੀ ਬਾਣੀ ਵਿੱਚ ਹਲੂਣਿਆ ਹੈ ਤੇ ਸੰਦੇਸ਼ ਦਿੱਤਾ ਹੈ ਕਿ ਜੇ ਛੋਟੀ ਜਾਤ ਵਾਲੇ ਬਾਲਮੀਕ ਜੀ, ਰਾਮ ਜੀ ਦੀ ਭਗਤੀ ਕਾਰਣ; ਚੰਡਾਲ, ਕ੍ਰਿਸ਼ਨ ਨਾਲ ਪ੍ਰੇਮ ਕਰਕੇ ਅਤੇ ਅਜਾਮਲ ਆਦਿ ਹਰੀ ਦੀ ਸ਼ਰਨ ਵਿੱਚ ਜਾਣ ਕਰਕੇ ਪ੍ਰਭੂ ਦੇ ਦਰਬਾਰ ਵਿੱਚ ਸਵੀਕਾਰ ਹੋ ਸਕਦੇ ਹਨ ਤਾਂ ਤੁਸੀਂ ਕਿਉਂ ਪ੍ਰਵਾਨ ਨਹੀਂ ਹੋਵੋਗੇ।

*ਰੇ ਚਿਤ ਚੇਤਿ ਚੇਤ ਅਚੇਤ॥ ਕਾਹੇ ਨ ਬਾਲਮੀਕਹਿ ਦੇਖ॥*
*ਕਿਸ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ*
*॥੧॥ ਰਹਾਉ॥*
*ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸਨ ਲਾਵੈ ਹੇਤੁ॥*
*ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ॥੨॥*
*ਅਜਾਮੁਲ ਪਿੰਗੁਲਾ ਲੁਭਤੁ ਕੁੰਚਰ ਗਏ ਹਰਿ ਕੈ ਪਾਸਿ॥*
*ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥੩॥*

**........ਬਾਕੀ ਸਫਾ ਪੰਨਾ 38 ਤੇ**

ਲੜੀਵਾਰ

# ਗੁੱਗਾ ਗਪੌੜਾ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ

*ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਅਸਲ ਮਕਸਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿਖਿਆਵਾਂ ਤੇ ਚਲਣ, ਅੰਧ ਵਿਸ਼ਵਾਸ਼ਾਂ ਤੇ ਫੋਕੇ ਕਰਮ-ਕਾਂਡਾਂ ਤੋਂ ਦੂਰ ਰਹਿਣ ਦੀ ਵਕਾਲਤ ਕਰਨ ਦੇ ਨਾਲ ਨਾਲ ਭਾਈ ਦਿੱਤ ਸਿੰਘ ਜੀ ਦੀਆਂ ਇਕ ਸਦੀ ਤੋਂ ਵੱਧ ਵਾਲੀਆਂ ਵੱਖ ਵੱਖ ਰੂਪਾਂ ਵਾਲੀਆਂ ਲੇਖਣੀਆਂ ਤੋਂ ਜਾਣੂ ਕਰਵਾਉਣਾ ਵੀ ਹੈ।*

*ਅੰਤਾਂ ਦੀ ਖੁਸ਼ੀ ਹੁੰਦੀ ਹੈ ਇਹ ਜਾਣਕੇ ਕਿ ਪਾਠਕ ਗਿਆਨੀ ਜੀ ਦੀਆਂ ਰਚਨਾਵਾਂ ਪੜ੍ਹਨ ਦੀ ਤੀਬਰ ਇੱਛਾ ਰੱਖਦੇ ਹਨ। ਹਰ ਮਹੀਨੇ ਲੱਗਭਗ 10 ਅਜੇਹੇ ਫੋਨ ਆਉਂਦੇ ਹਨ ਜਿਹਨਾਂ ਰਾਹੀਂ ਗਿਆਨੀ ਜੀ ਦੀਆਂ ਰਚਨਾਵਾਂ ਦੀ ਮੰਗ ਕੀਤੀ ਗਈ ਹੁੰਦੀ ਹੈ ਤੇ ਉਹ ਤੁਰੰਤ ਪੂਰੀ ਕਰ ਦਿੱਤੀ ਜਾਂਦੀ ਹੈ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਇਹ ਮਹਿਸੂਸ ਕਰਦਾ ਹੈ ਕਿ 111 ਸਾਲ ਬਾਅਦ ਵੀ ਸਿੱਖ ਸੰਗਤਾਂ ਵੱਲੋਂ ਗਿਆਨੀ ਜੀ ਦੀ ਸੋਚ ਪ੍ਰਤੀ ਸੰਜੀਦਗੀ ਹੈ। ਪਹਿਲਾਂ ਢਾਈ ਸਾਲ ਖਾਲਸਾ ਅਖ਼ਬਾਰ ਤੇ ਫਿਰ "ਮੇਰਾ ਤੇ ਸਾਧੂ ਦਯਾ ਨੰਦ ਦਾ ਸੰਬਾਦ" ਪਾਠਕਾਂ ਦੇ ਰੂ-ਬ-ਰੂ ਕਰ ਚੁੱਕੇ ਹਾਂ। ਇਸੇ ਲੜੀ ਤਹਿਤ "ਗੁੱਗਾ ਗਪੌੜਾ" ਅਕਤੂਬਰ 2012 ਅੰਕ ਤੋਂ ਸ਼ੁਰੂ ਕੀਤਾ ਗਿਆ*

ੴ ਸਤਿਗੁਰ ਪ੍ਰਸਾਦਿ

## ਗੁੱਗਾ ਭਗਤ

ਦੋਹਰਾ-ਗੁਗਾ ਭੀ ਤਾਂ ਘੱਟ ਨਾ ਅਪਨੀ ਅਜਮਤ ਵਿਚ॥
ਥੋੜੀ ਜੇਹੀ ਬਾਤ ਪਰ ਲੈਂਦਾ ਹੈ ਮਨ ਖਿਚ॥੧੭੯॥
ਚੌਪਈ-ਇਹ ਭੀ ਤਾਂ ਹੈ ਅਜ ਮਤਵਾਲਾ। ਕਾਬੂ ਕਰਨਾ ਨਹੀਂ ਸੁਖਾਲਾ॥
ਜਿਸਦੀ ਕਰਾਮਾਤ ਮੈਂ ਦਸਾਂ। ਮੰਨ ਓਸ ਨੂੰ ਸੁਖ ਸੇ ਵਸਾਂ॥
ਜਦ ਉਹ ਮਾਰ ਮਸੇਰੇ ਭਾਈ। ਘਰ ਨੂੰ ਆਇਆ ਕਰਕੇ ਧਾਈ॥
ਤਦ ਤਿਨ ਵੱਢ ਉਨ੍ਹਾਂ ਦੇ ਸੀਸ। ਬੰਨ੍ਹ ਰੁਮਾਲ ਉਠਾਏ ਸੀਸ॥
ਫਿਰ ਘਰ ਆਕੇ ਥਾਲੀ ਪਾਏ। ਅਪਨੀ ਮਾਈ ਪਾਸ ਟਕਾਏ॥
ਲੱਗਾ ਕਹਨ ਮਾਤ ਮੈਂ ਆਯਾ। ਅਪਨੇ ਦੁਸ਼ਮਨ ਦੇ ਸਿਰ ਲਿਆਯਾ॥
ਰੱਖ ਅਗੇਰੇ ਭਯਾ ਅਨੰਦ। ਵਾਸਲ ਦੇ ਤਦ ਜੁੜ ਗਏ ਦੰਦ॥
ਦੇਖ ਭੈਣ ਦੇ ਮਰ ਗਏ ਬੇਟੇ। ਧੜ ਸਿਰ ਧਰਤੀ ਉਪਰ ਲੇਟੇ॥
ਦੇਖ ਸਹਾਰਿਆ ਗਿਆ ਨ ਦੁੱਖ। ਗਮ ਦਾ ਜੰਮਿਆ ਸੀਨੇ ਰੁੱਖ॥
ਲੱਗੀ ਰੋਣ ਕਰਣ ਵਿਰਲਾਪ। ਬੋਲੀ ਕਿਉਂ ਤੈਂ ਕੀਤਾ ਪਾਪ॥
ਮੇਰੀ ਭੈਣ ਨਪੁੱਤੀ ਕੀਤੀ। ਮੇਰੀ ਜਾਨ ਕੱਢ ਤੈਂ ਲੀਤੀ॥
ਹੁਣ ਮੈਂ ਉਸਨੂੰ ਕਿਆ ਮੁੱਖ ਦੇਵਾਂ। ਕਾਲਖ ਅਪਨੇ ਮੁੱਖ ਪਰ ਲੇਵਾਂ॥
ਜਿਸ ਤੇ ਮੈਂ ਹਾਂ ਅਤਿ ਦੁਖਿਆਰੀ। ਪਾਪਨ ਨਰਕਨ ਦੁੱਖਾਂ ਮਾਰੀ॥
ਐਸਾ ਕਹਿਰ ਕਮਾ ਕੇ ਆਇਆ। ਹਾਇ ਭਣੇਵੇਂ ਮਾਰ ਲਿਆਇਆ॥
ਜਿਸਤੇ ਤੇਰਾ ਦਰਸ਼ਨ ਜੋਈ। ਕਰਨਾ ਮੂਲ ਨਾ ਚਾਹਾ ਸੋਈ॥
ਜਿੱਧਰ ਗਏ ਭਣੇਵੇਂ ਮੇਰੇ। ਓਧਰ ਹੀ ਤੂੰ ਕਰ ਲੈ ਡੇਰੇ॥
ਮੁੜ ਕੇ ਫੇਰ ਨ ਮੁਖ ਦਿਖਾਈਂ। ਘਰ ਵਿਚ ਪੈਰ ਨ ਆਕੇ ਪਾਈਂ॥
ਜਦ ਮਾਈ ਨੇ ਸੀ ਧਿਰਕਾਰਾ। ਤਦ ਗੁੱਗਾ ਗੁਸੇ ਦਾ ਮਾਰਾ॥
ਚਲਾ ਗਿਆ ਜੰਗਲ ਨੂੰ ਤਦ ਹੀ। ਦੇਖਯਾ ਹਾਲ ਮਾਇ ਦਾ ਜਦ ਹੀ॥
ਜਾ ਉਜਾੜ ਵਿਚ ਕੀਤਾ ਵਾਸ। ਅਪਨੇ ਘਰ ਤੇ ਹੋਇ ਉਦਾਸ॥
ਘਰ ਵਿਚ ਰਹੀ ਨਾਰ ਜੋ ਪਿਆਰੀ। ਹੁਣ ਜੋ ਲਿਆਂਦੀ ਵਿਆਹ ਵਿਚਾਰੀ॥
ਉਸਦਾ ਮਨ ਵਿੱਚ ਰਹੇ ਖਿਆਲ। ਮਿਲਨੇ ਦੀ ਕੱਢੀ ਇੱਕ ਚਾਲ॥
ਰਾਤ ਸਮੇਂ ਘਰ ਵੜਦਾ ਆਇ। ਵਡੀ ਸਵੇਰੇ ਨਿਕਲ ਜਾਇ॥
ਇਸੀ ਤਰ੍ਹਾਂ ਕੁਛ ਦਿਵਸ ਬਤਾਏ। ਫਿਰ ਸਭ ਭੇਦ ਪ੍ਰਗਟ ਹੋ ਆਏ॥

ਇਕ ਦਿਨ ਗੁੱਗੇ ਦੀ ਜੋ ਮਾਈ। ਸਿਰੀਅਲ ਬਹੂ ਪਾਸ ਸੀ ਆਈ॥
ਦੇਖਿਆ ਜਦ ਉਸਦਾ ਤਿਨ ਹਾਲ। ਬੈਠੀ ਖ਼ੂਬ ਸਜਾਵਟ ਨਾਲ॥
ਤਦ ਤਿਨ ਕਹੀ ਨੀ ਸੁਣ ਖਾਂ ਬਾਤ। ਕਰਦੀ ਭੇਸ ਨਹੀਂ ਸ਼ਰਮਾਤ॥
ਪੁੱਤਰ ਮੇਰਾ ਘਰ ਪਰ ਨਾਹੀ। ਤੂ ਸਿੰਗਾਰ ਕਰੇਂ ਤਨ ਮਾਂਹੀ॥
ਕਿਆ ਹੈਂ ਤੂੰ ਬਿਭਚਾਰਨ ਨਾਰੀ। ਕਰਦੀ ਪੜਦੇ ਵਿਚ ਖੁਆਰੀ॥
ਜਿਸ ਪਰ ਕਹੀ ਬਹੂ ਨੇ ਐਸੀ। ਸੱਚੀ ਗੱਲ ਹੋਂਵਦੀ ਜੈਸੀ॥
ਸੁਣ ਮਾਈ ਜੀ ਤੇਰਾ ਬੇਟਾ। ਆਵੇ ਰਾਤ ਨ ਅਹੇ ਲਪੇਟਾ॥
ਪਰ ਤੈਨੂੰ ਉਹ ਮਿਲਦਾ ਨਾਹੀ। ਹੈ ਡਰਦਾ ਅਪਨੇ ਮਨ ਮਾਹੀ॥
ਇਤਨੀ ਸੁਨ ਤਿਨ ਕਹੀ ਪੁਕਾਰ। ਮੈਂ ਦੇਖਾਂਗੀ ਸੱਚ ਨਤਾਰ॥
ਤਦ ਉਹ ਰਾਤ ਸਮੇਂ ਲਗ ਗਈ। ਖਬਰ ਨ ਕੀਤੀ ਸਾਰ ਨ ਦਈ॥
ਜਦ ਰਾਤਰ ਕੁਛ ਬੀਤੀ ਖਾਇ। ਗੁੱਗਾ ਗਿਆ ਘਰਾਂ ਵਿਚ ਆਇ॥
ਦੇਖ ਮਾਇ ਲੈ ਕਿਹਾ ਨਕਾਰੇ। ਕਿਉਂ ਤੂੰ ਆਇਆ ਧਾਮ ਮਝਾਰੇ॥
ਚਲਯਾ ਜਾਹੁ ਰੇ ਖ਼ੂਨੀ ਪਾਪੀ। ਐਸੀ ਜਦ ਤਿਨ ਗਿਰਾ ਅਲਾਪੀ॥
ਗੁੱਗਾ ਹੋ ਸ਼ਰਮਿੰਦਾ ਗਿਆ। ਮਨ ਵਿਚ ਗੁਸਾ ਉਪਜਿਆ ਨਿਆ॥
ਜਾਕੇ ਜੰਗਲ ਰੇਤੇ ਮਾਹਿ। ਗੁੱਸਾ ਗਿਆ ਸੰਭਾਲਯਾ ਨਾਹਿ॥
ਧਰਤੀ ਅੰਦਰ ਗਾਰਤ ਹੋਇਆ। ਸਾਰਾ ਜੀਵਨ ਐਵੇਂ ਖੋਇਆ॥
ਤਦ ਥੋਂ ਮੁੜਕੇ ਨਾ ਦਿਸ ਆਇਆ। ਓੜਕ ਧਰਤੀ ਮਾਹਿ ਸਮਾਇਆ॥
ਇਹ ਉਸਦਾ ਹੈ ਸਾਰਾ ਹਾਲ। ਜੋ ਮੈਂ ਦੱਸਯਾ ਪੁੱਛਨ ਨਾਲ॥
ਫਿਰ ਉਸਨੂੰ ਲਖ ਜ਼ਾਹਰ ਪੀਰ। ਮੰਨਨ ਲੋਗ ਗਰੀਬ ਅਮੀਰ॥
ਅੱਗੇ ਤੁਸੀਂ ਸਮਝ ਲੇ ਭਾਈ। ਕਿਆ ਇਸ ਵਿੱਚ ਹੋਗੀ ਬੁਰਿਆਈ॥
ਜਿਸਤੇ ਤੁਸੀਂ ਨ ਚੰਗਾ ਕਹਿੰਦੇ। ਆਪਨੀ ਆਕੜ ਦੇ ਵਿਚ ਰਹਿੰਦੇ॥੧੯੦॥

*ਸੈਲਾਨੀ ਸਿੰਘ*

ਦੋਹਰਾ-ਲੈ ਭਈ ਇਸ ਗੁੱਗੇ ਦੀ ਤੈਂ ਗਲ ਸੁਨਾਈ ਚੰਗੀ॥
ਛਿਪੀ ਹੋਈ ਜੋ ਬਾਤ ਓਸਦੀ ਕਰ ਦਿਤੀ ਹੈ ਨੰਗੀ॥
ਮੈਨੂੰ ਤਾਂ ਇਸ ਬਾਤੋਂ ਭਾਈ ਏਹੁ ਅਕਲ ਵਿਚ ਆਈ॥
ਜੇਹੀ ਸੀ ਉਸ ਮਾਂਇ ਕੁਚੱਜੀ ਤੇਹਾ ਪੁੱਤ ਸੁਦਾਈ॥
ਬੇ ਸਮਝੀ ਪਰ ਜੱਲੇ ਦੋਏ ਅਪਨਾ ਧਰਮ ਗਵਾਇਆ॥
ਫਿਰ ਸਿਰੀਅਲ ਨੂੰ ਉਮਰਾ ਦਾ ਰੰਡੇਪਾ ਪਾਇਆ॥੧੯੧॥
ਫਿਰ ਕਾਸ਼ਲ ਦੇ ਪੁੱਤ ਮਾਰਕੇ ਔਂਤਰ ਕਰ ਬਠਲਾਈ॥
ਪੁੱਟ ਜੜ੍ਹਾਂ ਜਿਨ ਮਾਸੀ ਦੀਆਂ ਅਪਨੀ ਜਿਲਦ ਗੁਵਾਈ॥
ਪਹਿਲਾਂ ਤਾਂ ਉਸ ਬੁੱਢੀ ਨੈਨਾ ਅਕਲ ਕਰੀ ਇਕ ਰੱਤੀ॥
ਵਿਆਹ ਲਿਆਇਆ ਪੁੱਤ੍ਰ ਡੋਲਾ ਉਸਦੇ ਚਾਉ ਨ ਮੱਤੀ॥੧੯੨॥
ਸਗੋਂ ਸਭ ਤੋਂ ਪਹਿਲੇ ਉਸਨੂੰ ਏਹਾ ਰੰਗ ਦਿਖਾਇਆ॥
ਆਖ ਭਣੇਵਿਆਂ ਦੀ ਬੁਰਿਆਈਆਂ ਗੁੱਸਾ ਚਾ ਚੜਵਾਇਆ॥
ਜਿਸ ਪਰ ਲੜ ਕੇ ਵਿਚ ਲੜਾਈ ਦੋਨਾਂ ਦੇ ਸਿਰ ਕੱਟੇ॥
ਜਦ ਇਹ ਗਲ ਮਾਇ ਨੈ ਡਿਠੀ ਪੁੱਟ ਵਾਲ ਸਿਰ ਸੱਟੇ॥੧੯੩॥
ਤਦ ਮਿਹਣਿਆਂ ਦੇ ਨਾਲ ਸਾੜਕੇ ਘਰ ਤੇ ਪੁੱਤ ਕਢਾਇਆ॥
ਫਿਰ ਚੋਰੀ ਘਰ ਵੜਦਾ ਸੁਨਕੇ ਬਾਹਰ ਕੱਢ ਦਿਖਾਇਆ॥
ਪਹਲੇ ਉਸਨੂੰ ਚਾਇ ਲੜਾਇਆ ਫਿਰ ਆਪੇ ਹੀ ਰੁੱਸੀ॥
ਔਰਤ ਵਾਲੇ ਨਖਰੇ ਕਰਕੇ ਨਾਲ ਹੰਝੂਆਂ ਡੁੱਸੀ॥੧੯੪॥
ਪੁੱਤ ਭੈਣ ਦੇ ਜੋ ਮਰਵਾਕੇ ਅਪਨਾ ਘਰ ਜਿਨ ਖੋਇਆ॥
ਏਹੋ ਜੇਹੀ ਬੁੱਢੀ ਵਾਸਲ ਸਭ ਘਰ ਦੁਕ ਡਬੋਇਆ॥
ਫਿਰ ਅੱਗੋ ਜੋ ਪੁੱਤ੍ਰ ਗੁੱਗਾ ਸੋ ਭੀ ਰਿਹਾ ਨਾ ਖਾਲੀ॥
ਸੁਣਕੇ ਬਾਤ ਮਾਤ ਦੀ ਚੜ ਗਈ ਲੜਨੇ ਦੀ ਜਿਸ ਲਾਲੀ॥੧੯੫॥
ਜਾਕੇ ਐਵੇਂ ਲੜਨੇ ਲੱਗਾ ਭਾਈ ਮਾਰ ਮਸੇਰੇ॥
ਕਿਉਂ ਸਿਰ ਲਿਆਇਆ ਪਾਸ ਆਇਕੇ ਦਿੱਤਾ ਦੁਖ ਵਧੇਰੇ॥
ਪਹਿਲੇ ਤਾਂ ਲੜਨਾ ਹੀ ਨਾ ਸੀ ਖਿਮਾ ਕਰਨ ਸੀ ਚੰਗੀ॥
ਜੇ ਲੜਿਆਂ ਤਾ ਸਿਰ ਕਯੋਂ ਲਿਆਇਆ ਮਾਂ ਅੱਗੇ ਅੜਬੰਗੀ॥੧੯੬॥
ਜੇ ਲਿਆਇਆ ਤਾਂ ਫਿਰ ਕਿਉਂ ਨੱਸਿਆ ਕਹਿੰਦਾ ਸੁਣ ਹੇ ਮਾਈ॥
ਮੈਨੂੰ ਪਹਿਲੇ ਚੁੱਕ ਤੁਹੀਂ ਹੈ ਏਹੁ ਲੜਾਈ ਪਾਈ॥
ਹੁਣ ਆਪੇ ਹੀ ਹੈਂ ਤੂੰ ਦੁਖ ਦੇ ਮੈਨੂੰ ਦਏ ਉਲਾਂਭੇ॥
ਪਹਿਲੇ ਹੀ ਜੋ ਦਰਦ ਸਈ ਤਾਂ ਕਿਉਂ ਨਾ ਝਗੜੇ ਸਾਂਭੇ॥੧੯੭॥
ਤਾਂ ਤੇ ਮੈਂ ਨਾਂ ਤੈਨੂੰ ਦੇਖਾ ਜੋ ਖ਼ੂਨ ਕਰਾਂਦੀ॥
ਪਾਇ ਲੜਾਈ ਫਤੇ ਦੇਖਕਰ ਉਲਟੀ ਦੋਸ਼ ਲਗਾਂਦੀ॥
ਇਤਨਾਂ ਕਹਿ ਕੇ ਇਕ ਦੁਬਾਰਾ ਵਸਨੇ ਨੂੰ ਦੇ ਦੇਂਦਾ॥
ਮੁੜਕੇ ਮੱਤ ਉਸਦੀ ਕੋਈ ਕਦੇ ਨਾ ਆਕੇ ਲੈਂਦਾ॥੧੯੮॥
ਜਿਸਤੇ ਦੋਨਾਂ ਹੀ ਵਿੱਚ ਭਾਈ ਦਿਸਦੀ ਅਕਲ ਨ ਕੋਈ॥
ਜਿਸਤੇ ਪੀਰਾਂ ਵਾਲੀ ਉਸ ਵਿੱਚ ਅਕਲ ਨ ਮੂਲੋਂ ਹੋਈ॥

ਪੀਰ ਨਾਮ ਹੈ ਵੱਡਿਆਂ ਦਾ ਜੋ ਰੱਖਨ ਅਕਲ ਵਧੇਰੇ॥
ਇਹ ਤਾਂ ਅਕਲੋਂ ਬੀਸ ਕੋਹ ਪਰ ਰੱਖਦਾ ਅਪਨੇ ਡੇਰੇ॥੧੮੯॥
ਤਾਂਤੇ ਗੱਲ ਅਕਲ ਦੀ ਨਾਹੀ ਉਸਨੇ ਕੋਈ ਕੀਤੀ॥
ਫਿਰ ਕਿਆ ਜਾਣਾਂ ਤੈਂ ਗੁੱਗੇ ਦੀ ਭਗਤੀ ਕਯੋਂ ਕਰ ਲੀਤੀ॥
ਉਹੋ ਜੇਹੇ ਗੁਸਾ ਜੇ ਉਹ ਤੇਰੇ ਉਪਰ ਪਾਵੇ॥
ਫਿਰ ਤੇਰੇ ਜੇਹਾ ਅਹਮਕ ਟੱਬਰ ਮਾਰ ਮੁਕਾਏ॥੧੯੦॥
ਚੰਗਾ ਹੁੰਦਾ ਜੇ ਹੋ ਗੁੱਸੇ ਜੁਦਾ ਮਕਾਨ ਬਨਾਂਦਾ॥
ਉਸ ਦੇ ਵਿੱਚ ਆਪ ਅਰ ਵਹੁੱਟੀ ਸੁਖ ਦੇ ਨਾਲ ਬਸਾਂਦਾ॥
ਸਾਰੀ ਉਮਰ ਰੰਡੇਪਾ ਉਸਦੇ ਗਲ ਨ ਪੈਂਦਾ ਆਕੇ॥
ਪੁੱਤ੍ਰ ਧੀਆਂ ਘਰ ਵਿਚ ਹੁੰਦੇ ਹਸਦਾ ਮਨ ਪਰਚਾਕੇ॥੧੯੧॥
ਇਹ ਮੂਰਖਤਾ ਜੋ ਹੈ ਕੀਤੀ ਸੋ ਹੈ ਵੱਡੀ ਨਕਾਰੀ॥
ਆਪ ਗਿਆ ਮਰ ਇਸ ਦੁਨੀਆਂ ਤੇ ਜਿੰਦਾ ਮਾਰੀ ਨਾਰੀ॥
ਫਿਰ ਤੂੰ ਦੱਸ ਭਲਾ ਉਹ ਗੁੱਗਾ ਸੀ ਕਿਸ ਅਕਲੋਂ ਪੂਰਾ॥
ਜਿਸਨੈ ਸਾਰਾ ਘਰ ਹੀ ਡੋਬਿਆ ਕਰਕੇ ਚੂਰਾ ਚੂਰਾ॥੧੯੨॥
ਇਹ ਤਾਂ ਉਸਦੀ ਸੱਭ ਕਹਾਣੀ ਮੂਰਖ ਸਾਬਤ ਕਰਦੀ॥
ਜਿਸਦੇ ਅਹਮਕਪਨ ਤੇ ਹੀ ਹੈ ਸਾਰੀ ਖਲਕਤ ਡਰਦੀ॥
ਫਿਰ ਤੂੰ ਦੱਸ ਭਗਤ ਜੀ ਤੈਨੂੰ ਵਾਉ ਕਿਧਰ ਦੀ ਵੱਗੀ॥
ਇਸ ਗੁੱਗੇ ਦਾ ਭਗਤ ਬਣਨ ਦੀ ਚਾਟ ਕਥਾਓਂ ਲੱਗੀ॥੧੯੩॥
ਦੋਹਰਾ–ਇਤਨੀ ਬਾਤਾਂ ਤੇ ਨਹੀਂ ਸਾਬਤ ਹੁੰਦਾ ਪੀਰ॥
ਕਰਾਮਾਤ ਭੀ ਕੁਛ ਨਹੀਂ ਸੋਚ ਰਿਦੇ ਮਹਿ ਬੀਰ॥੧੯੪॥

## ਗੁੱਗਾ ਭਗਤ

ਦੋਹਰਾ–ਤੁਸੀਂ ਆਖਦੇ ਉਸ ਦੇ ਵਿਚ ਤਾਂ ਨਹੀਂ ਕੁੱਝ ਕਰਾਮਾਤ॥
ਪਰ ਉਹ ਤਾਂ ਇਕ ਪਲਕ ਵਿਚ ਸਭ ਕੁਛ ਕਰ ਦਿਖਲਾਤ॥੧੯੫॥
ਚੌਪਈ–ਸੀ ਉਹ ਨਾਗਾਂ ਦਾ ਸਰਦਾਰ। ਜਿਸ ਦੇ ਕਾਬੂ ਸੱਪ ਅਪਾਰ॥
ਅਜ ਤੀਕ ਜਦ ਕਰਦਾ ਕ੍ਰੋਪ। ਸੱਪਾਂ ਨੂੰ ਦਿੰਦਾ ਝੋਪ॥
ਲੜਦਾ ਆਕੇ ਕਾਲਾ ਨਾਗ। ਤੜਫ ਮਰੇ ਜਿਸ ਸਿਉ ਹੈ ਲਾਗ॥
ਪਰ ਜਦ ਉਹ ਦੀ ਚੌਕੀ ਭਰਦਾ। ਬਚ ਜਾਂਦਾ ਨ ਜ਼ਹਰੋਂ ਮਰਦਾ॥
ਇਹ ਅਜ਼ਮਾਕੇ ਦੇਖਨ ਲੋਗ। ਜਿਸ ਤੇ ਗੁੱਗਾ ਪੂਜਨ ਜੋਗ॥
ਕਈ ਆਦਮੀ ਹੁੰਦੇ ਰਾਜ਼ੀ। ਜਦੋਂ ਸੇਂਵਦੇ ਗੁੰਗਾ ਗਾਜੀ॥
ਨਾਗਾਂ ਦਾ ਉਹ ਸ਼ਾਹ ਸਦਾਵੇ। ਜਿਸ ਤੇ ਗੁੱਗਾ ਸੱਪ ਕਹਾਵੇ॥
ਇਤਨੀ ਬਾਤ ਯਾਦ ਹੈ ਮੈਨੂੰ। ਜਿਤਨੀ ਖੋਲ ਸੁਨਾਈ ਤੈਨੂੰ॥
ਇਸ ਤੇ ਅੱਗੇ ਮੈਨੂੰ ਕੋਈ। ਖਬਰ ਨਹੀਂ ਕੁਛ ਵਧਕੇ ਹੋਈ॥੧੯੬॥

## ਸੈਲਾਨੀ ਸਿੰਘ

ਦੋਹਰਾ–ਅਹੋ ਭਲੇ ਮਾਨਸ ਸੁਨੋ ਲੱਭ ਲਈ ਮੈਂ ਬਾਤ॥
ਜਿਸ ਤੇ ਤੂੰ ਵੁੱਲਿਆ ਫਿਰੇਂ ਜਿਵੇਂ ਅੰਧੇਰੀ ਰਾਤ॥੧੯੭॥
ਚੌਪਈ–ਉਹ ਗੁੱਗਾ ਜੋ ਆਖੇ ਸੱਪ। ਸੋ ਤਾਂ ਮਾਰੀ ਹੈ ਤੈਂ ਗਪ॥
ਨਾਗ ਉਸ ਨੂੰ ਜੋ ਤੂੰ ਕਹਿੰਦਾ। ਜਿਸ ਤੇ ਸੱਪ ਸਮਝ ਕਰ ਬ੍ਰਹਿੰਦਾ॥
ਸੋ ਤੇਰੀ ਹੈ ਮੂਰਖ ਤਾਈ। ਜਿਸ ਤੇ ਸਮਝਿਆ ਨਾਹੀਂ ਭਾਈ॥
ਨਾਗ ਕੁਲੀ ਦੇ ਦੇਸ਼ ਮਝਾਰੀ। ਹੈ ਸਨ ਖਾਨ ਦਾਨ ਵਡ ਭਾਰੀ॥
ਅਜ ਤੀਕ ਤਾਰੀਖ ਬਤਾਵੇ। ਨਾਗ ਕੁਲੀ ਦੇ ਪੁਰਖ ਜਤਾਵੇ॥
ਤਾਂ ਤੇ ਸੱਪ ਨ ਸੀ ਉਹ ਪਿਆਰੇ। ਸੋ ਮਾਨਸ ਸਭ ਰੰਗੋ ਬਾਰੇ॥
ਜੈਸਾ ਅੱਜ ਕੱਲ ਭੀ ਕਾਲੇ। ਕਹੀਏ ਪੂਰਬ ਬਸਨੇ ਵਾਲੇ॥
ਕਾਲੇ ਲੜ ਅੰਗਰੇਜ਼ਾਂ ਨਾਲ। ਬੈਠੇ ਬੇੜਾ ਅਪਨਾ ਗਾਲ॥
ਹੁਣ ਇਸ ਦੇਸ ਵਿਚ ਜੋ ਕਾਲਾ। ਚੋਰਾਂ ਦਾ ਭੀ ਨਾਉਂ ਨਕਾਲਾ॥
ਜਿਸ ਤੇ ਲੋਗ ਮੁੜ ਇਹ ਕਹੇ। ਚੋਰ ਜੰਗ ਕਰਦੇ ਸੇ ਰਹੇ॥
ਸੋ ਬੇਸਮਝ ਪੁਰਖ ਹੈ ਭਾਈ। ਜਿਸ ਨੂੰ ਅਸੂਲੀ ਖਬਰ ਨ ਕਾਈ॥
ਇਸੇ ਤਰ੍ਹਾਂ ਇਹ ਨਾਗ ਪਛਾਨ। ਪੁਰਖ ਸੱਪ ਦੋਨਾਂ ਮਹਿ ਮਾਨ॥
ਜਿਸ ਪਰ ਪੁਰਖ ਨ ਸਮਝੋ ਊਤ। ਸੱਪਾਂ ਨੂੰ ਹੀ ਮੰਨਣ ਭੂਤ॥
ਤਾਂ ਤੇ ਗੁੱਗਾ ਸੱਪ ਨਾ ਭਾਈ। ਨਾਗ ਕੁਲੀ ਦਾ ਮਾਨਸ ਸਾਈ॥
ਜੇ ਸੱਪਾਂ ਦਾ ਹੈ ਉਹ ਰਾਜਾ। ਕਰਦਾ ਨਾਲ ਉਹਨਾਂ ਦੇ ਕਾਜਾ॥
ਤਾਂ ਉਸ ਦੀ ਪੂਜਾ ਜੋ ਸੱਪ। ਫੜਨ ਸੁਪੇਰੇ ਤਿਨ ਨੂੰ ਟੱਪ॥
ਕੱਢ ਦੰਦ ਇਕ ਪਲ ਵਿਚ ਸੁੱਟਨ। ਵਿਖ ਦੀ ਜੜ੍ਹਾਂ ਮੂਲ ਤੇ ਪੁਟਨ॥
ਕਿਉਂ ਨਾ ਕਰਾਮਾਤ ਉਹ ਲਾਵੇ। ਆਪਨੇ ਸੱਪਾਂ ਚਾਇ ਬਚਾਵੇ।
ਕਰਾਮਾਤ ਉਸ ਦੀ ਜੋ ਭਾਈ। ਸੱਪਾਂ ਭਾਣੇ ਕਿਸ ਕੰਮ ਆਈ॥
ਤਾਂ ਤੇ ਇਹ ਸਭ ਐਵੇਂ ਗੱਪ। ਗੁੱਗਾ ਸੀ ਇਕ ਸਹਤ ਸੱਪ॥
ਫਿਰ ਜੋ ਤੈਂ ਇਹ ਕਹਾ ਸੁਨਾਇ। ਸੁਖੰਨ ਲੋਗ ਲੜੇ ਜੇ ਜਾਇ॥
ਭੂਏ ਸੌਂ ਕੇ ਚੌਕੀ ਭਰਦੇ। ਨਕ ਰਗੜ ਕੇ ਮਿੰਨਤਾਂ ਕਰਦੇ॥
ਸੋ ਇਹ ਭੀ ਹੈ ਸਾਰਾ ਝੂਠ। ਲੋਗ ਕਹਿਣ ਭੇਡ਼ਾਂ ਦੇ ਊਠ॥
ਅਸਲ ਵਿਚ ਇਹ ਸੱਪਾਂ ਜਾਤ। ਕਈ ਤਰ੍ਹਾਂ ਦੀ ਹੁੰਦੀ ਭਰਾਤ॥
ਫਿਰ ਲੜਦਿਆਂ ਹੈ ਸੁੱਟਦਾ ਮਾਰ। ਪਲ ਨਾ ਲਾਵੇ ਕਰੇ ਖੁਆਰ॥
ਜਿਸ ਤੇ ਬਚਨਾ ਔਖਾ ਹੋਵੇ। ਲੜਦੇ ਸਾਰ ਜਾਨ ਉਹ ਖੋਵੇ॥

ਅਰ ਕਿਤਨੇ ਜੋ ਹੁੰਦੇ ਹੋਰ। ਲੜਕੇ ਵਿਖ ਨਹਿ ਦਿੰਦੇ ਜੋਰ॥
ਜਦ ਧਰਤੀ ਪਰ ਸੌਂਦਾ ਪ੍ਰਾਣੀ। ਰਹੇ ਜਾਗਦਾ ਸੁਣੇ ਕਹਾਣੀ॥
ਤਦ ਉਹ ਧਰਤੀ ਪਰਦਾ ਸੌਣਾਂ। ਕਰਦਾ ਜੋਰ ਜ਼ਹਿਰ ਦਾ ਪੌਣਾਂ॥
ਇਹ ਅਜਮਾਇਸ਼ ਦੀ ਹੈ ਬਾਤ। ਕਰਕੇ ਦੇਖਣ ਮਨ ਸੁਕਚਾਤ॥
ਧਰਦੇ ਇਸੀ ਭਗਤ ਦੇ ਅੱਗੇ। ਤੈਨੂੰ ਭਾਵਨ ਦਾ ਫਲ ਲੱਗੇ॥੧੯੮॥

*ਮਨ ਮੱਤ ਸਿੰਘ*

ਦੋਹਰਾ-ਇਹ ਤਾਂ ਨਿਕਲਯਾ ਕੁਝ ਨਾਂ ਫੋਲਣ ਤੇ ਸਭ ਚਾਲ॥
ਕਰਾਮਾਤ ਸਭ ਤੁਰ ਗਈ ਤੇਰੇ ਬਚਨਾਂ ਨਾਲ॥੧੯੯॥
ਚੌਪਈ-ਕਿਉਂ ਭਈ ਭਗਤਾ ਇਹ ਕਿਆ ਹੋਇਆ। ਰਿਹਾ ਸਿਆ ਤੈਂ ਤਾਂ ਭਰਮ ਖੋਇਆ॥
ਏਸ ਸਿੰਘ ਦੇ ਅੱਗੇ ਤੇਰਾ। ਚੱਲਿਆ ਕੁਝ ਨ ਮੈਂ ਮੇਰਾ॥
ਸਗੋਂ ਸਾਰੀ ਕਥਾ ਸੁਣਾਕੇ। ਖੰਠਿਆ ਗੁੱਗੇ ਜੜ੍ਹਾਂ ਪੁਟਾਕੇ॥
ਸਾਡੀ ਤਾਂ ਸਰਧਾ ਉਠ ਗਈ। ਸੁਣ ਕੇ ਬਾਤ ਸਿਖ ਦੀ ਨਈ॥
ਫਿਰ ਤੈਨੂੰ ਨਾ ਕੌਡੀ ਦੇਸਾਂ। ਸਗੋਂ ਖ਼ੋਹ ਖਿੰਜ ਸਭ ਲੇਸਾਂ॥
ਤਾਂ ਤੇ ਨਹੀਂ ਦਿਖਾ ਦੇ ਭਾਈ। ਕਰਾਮਾਤ ਜੋ ਉਸ ਵਿਚ ਕਾਈ॥
ਨਹੀਂ ਰਹੂ ਇਹ ਮਾੜੀ ਏਥੇ। ਕਹਿਕੇ ਖੇਤ ਬਜਾਊਂ ਮੇਥੇ॥
ਇਸ ਦਾ ਉਤਰ ਛੇਤੀ ਦੱਸ। ਨਹੀਂ ਬਿਸਤਰਾ ਲੈਕੇ ਨੱਸ॥੨੦੦॥

*ਗੁੱਗਾ ਭਗਤ*

ਦੋਹਰਾ-ਸੁਣਦੇ ਲੱਗੀ ਅੱਗ ਮਨ ਗਿਆ ਸਭੀ ਰੁਜਗਾਰ॥
ਹੁਣ ਤਾਂ ਮਨ ਮਤ ਸਿੰਘ ਭੀ ਬੈਠਾ ਸੁਰਤ ਸੰਭਾਲ॥੨੦੧॥
ਚੌਪਈ-ਇਤਨਾਂ ਸੁਣ ਕਰ ਮਨ ਪਛਤਾਇਆ। ਤਦ ਚਾਹੇ ਕਛ ਭੇਦ ਛੁਪਾਇਆ॥
ਬੈਠਾ ਸੋਚ ਕਰੇ ਮਨ ਮਾਹਿ। ਕਰਾਮਾਤ ਬਿਨ ਰਹਿਸੀ ਨਾਹਿ॥
ਜਿਸ ਪਰ ਉਭੇ ਲੈ ਕੇ ਸਾਸ। ਦੇਖਣ ਲਗਾ ਆਸੋ ਪਾਸ॥
ਭੰਨ ਆਕੜਾਂ ਕਰੀ ਤਿਆਰੀ। ਕੰਬੇ ਹੱਥ ਪੈਰ ਬਲ ਧਾਰੀ॥
ਸਿਰ ਥੋਂ ਉਤਰੀ ਪਗੜੀ ਝੱਟ। ਲੱਗਾ ਖੇਡਨ ਤਾੜ ਤੜੱਕ॥
ਲੋਹੇ ਦਾ ਲੈ ਛਾਂਟਾ ਹੱਥ। ਕੀਤੀ ਕੋਈ ਗੱਲ ਨ ਕੱਥ॥
ਸੜ ਸੜ ਪਿੰਡੇ ਉਪਰ ਮਾਰੇ। ਵਗਣ ਲਹੂ ਸੰਦੀ ਧਾਰੇ॥
ਪਾਸ ਸਵੈਈਏ ਚੂਹੜੇ ਗਾਉਨ। ਢੰਮ ਢੰਮ ਡੋਰੂ ਬੜ ਕਾਉਨ॥
ਗੁਗੇ ਦੀ ਜੁ ਹੈ ਸੀ ਵਾਰ। ਲਗੇ ਗਾਉਣ ਊਚ ਪੁਕਾਰ॥
ਜਿਸ ਪਰ ਇਕ ਘੜੀ ਤਕ ਐਸਾ। ਖੇਲਿਆ ਭਗਤ ਬਤਾਈਏ ਕੈਸਾ।
ਖੇਲ ਹਾਰ ਕੇ ਧਰ ਪਰ ਗਿਰਿਆ। ਆਖਣ ਗੁੱਗਾ ਇਸ ਤੇ ਫਿਰਿਆ॥
ਧੰਨਯ ਧੰਨਯ ਸਭ ਲੋਗ ਉਚਾਰਨ। ਆਪਣੀ ਮੂਰਖਤਾ ਪ੍ਰਗਟਾਰਨ॥
ਇਕ ਘੜੀ ਵਿਚ ਬੈਠਾ ਫੇਰ। ਮੁਖ ਤੇ ਬੋਲਿਆਂ ਸਭ ਨੂੰ ਹੇਰ॥
ਕਿਉਂ ਨਾ ਜ਼ਾਹਰ ਪੀਰ ਮਨਾਓ। ਨਹੀਂ ਸੇਂਵੀਆਂ ਲਿਆਏ ਚੜ੍ਹਾਓ॥ ॥੨੦੨॥

*ਮਨ ਮੱਤ ਸਿੰਘ*

ਦੋਹਰਾ-ਦੇਖ ਓਸ ਦੇ ਹਾਲ ਨੂੰ ਕੰਬਯਾ ਮਨ ਮਤ ਸ਼ੇਰ।
ਆਖੇ ਮੈਨੂੰ ਨਾ ਕਿਤੇ ਗੁਗਾ ਲੈਸੀ ਘੇਰ॥੨੦੩॥
ਚੌਪਈ-ਬੋਲਯਾ ਕਿਉਂ ਜੀ ਸਿੰਘ ਪਯਾਰੇ। ਇਹ ਜੋ ਸਨਮੁਖ ਭਈ ਤੁਮਾਰੇ॥
ਹੁਣੀ ਭਗਤ ਨੇ ਮਿਹਰ ਚੜ੍ਹਾ ਕੇ। ਗੁੱਗਾ ਦਿਖਲਾਇਆ ਵਰਤਾ ਕੇ॥
ਫਿਰ ਭੀ ਹੈ ਕੁਛ ਬਾਕੀ ਰਹੀ। ਕਰਾਮਾਤ ਜੋ ਇਸ ਨੇ ਕਹੀ॥
ਇਸ ਤੇ ਤਾਂ ਮੈਨੂੰ ਡਰ ਆਇਆ। ਜਿਸ ਤੇ ਲੋਹਾ ਤਨ ਬਰਸਾਇਆ॥
ਇਸ ਦਾ ਹਾਲ ਕਹੋ ਕਯਾ ਕਹੀਏ। ਕਿਉਂ ਪਰ ਪੀਰ ਮਨਾਇ ਨ ਲਈਏ॥
ਸਨਮੁਖ ਅੱਖੀਂ ਪਤਾ ਦਿਖਾਇਆ। ਓਸੇ ਵਕਤ ਭਗਤ ਪਰ ਆਇਆ॥
ਜੇ ਕੁਛ ਕਰਾਮਾਤ ਨਹਿ ਪਾਵੈ। ਕਿਉਂ ਤਨ ਪਰ ਲੋਹਾ ਬਰਸਾਵੈ॥
ਤਾਂ ਤੇ ਦੱਸੋ ਛੇਤੀ ਕੁੱਝ। ਮੇਰਾ ਗਿਆ ਕਲੇਜਾ ਬੁੱਝ॥
ਦੇਖ ਲਹੂ ਪਿੰਡੇ ਤੇ ਜਾਂਦਾ। ਅਰ ਲੋਹੇ ਤੋਂ ਛਾਂਟੇ ਖਾਂਦਾ॥੨੦੪॥

*............ਬਾਕੀ ਅਗਲੇ ਅੰਕ 'ਚ*

## ਸਮੂਹ ਪਾਠਕਾਂ ਲਈ ਸੂਚਨਾ

**ਸਮੂਹ ਪਾਠਕਾਂ ਲਈ ਖੁਸ਼ ਖਬਰੀ ਹੈ ਕਿ ਦਸੰਬਰ 2012 ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ ਮਾਸਿਕ ਪੰਜਾਬੀ ਹੁਣ ਲਗਾਤਾਰ ਹੇਠ ਲਿਖੀਆਂ ਦੋ ਸਾਈਟਾਂ ਤੇ ਪੜ੍ਹੀ ਜਾ ਸਕਦੀ ਹੈ। ਪੱਤ੍ਰਿਕਾ 1-1-10 ਤੋਂ ਸ਼ੁਰੂ ਹੋਈ ਸੀ ਇਸ ਲਈ 1-1-10 ਤੋਂ ਸਾਰੇ ਮਹੀਨਿਆਂ ਦੀਆਂ ਪੱਤ੍ਰਿਕਾਵਾਂ ਸਮੇਤ ਗਿਆਨੀ ਦਿੱਤ ਸਿੰਘ ਸਬੰਧੀ ਲਿਖਤਾਂ ਉਹਨਾਂ ਦੁਆਰਾ ਲਿਖੀਆਂ ਪੁਸਤਕਾਂ ਤੇ ਉਹਨਾਂ ਦੀ ਜੀਵਨੀ ਵੀ ਪੜ੍ਹੀ ਜਾ ਸਕਦੀ ਹੈ। ਗਿਆਨੀ ਦਿੱਤ ਸਿੰਘ ਜੀ ਸਬੰਧੀ ਹਰ ਤਰ੍ਹਾਂ ਦੀਆਂ ਹੋ ਰਹੀਆਂ ਸਰਗਮੀਆਂ ਦੀ ਵੀ ਜਾਣਕਾਰੀ ਪੜ੍ਹੀ ਜਾ ਸਕਦੀ ਹੈ।**

**www.bhaiditsinghpatrika.com**

**www.mehatpurias.com**

# ਹੱਲ ਤਾਂ ਹੈ ਪਰ ਕੌਣ ਕਰੇ....

*ਕੁਲਬੀਰ ਸਿੰਘ ਸਿੱਧੂ (ਆਈ.ਏ.ਐੱਸ-ਰਿਟਾ.)*

ਸਾਡੇ ਦੇਸ਼ ਵਿਚ ਅੱਜ-ਕੱਲ੍ਹ ਭ੍ਰਿਸ਼ਟਾਚਾਰ, ਵਿਭਚਾਰ ਤੇ ਅਨੈਤਿਕ ਕਰਤੂਤਾਂ ਵਿਰੁਧ ਕਾਫੀ ਸਮੇਂ ਤੋਂ ਦੱਬੀਆਂ-ਦਬਾਈਆਂ ਭਾਵਨਾਵਾਂ ਜਵਾਲਾਮੁਖੀ ਦੇ ਲਾਵੇ ਵਾਂਗੂੰ ਭਬਕ ਉਠੀਆਂ ਹਨ। ਇਸ ਸੰਦਰਭ ਵਿਚ ਜ਼ਾਹਿਰ ਹੈ ਕਿ ਕੌਮੀ ਪੱਧਰ 'ਤੇ ਸਾਡੇ ਵਿਚ ਆਚਰਣ ਦੀ ਘਾਟ ਤੇ ਅਨੁਸ਼ਾਸਨਹੀਣਤਾ ਦੇ ਕਾਰਨ ਰਾਸ਼ਟਰਵਾਦ ਤੇ ਸਮਾਜਵਾਦ ਦੀ ਭਾਵਨਾ ਦਿਨੋ-ਦਿਨ ਗਾਇਬ ਹੁੰਦੀ ਜਾ ਰਹੀ ਹੈ। ਇਸ ਦੇ ਕਾਰਨ ਦੇਸ਼ ਭਗਤੀ ਤੇ ਲੋਕ ਸੇਵਾ ਜਿਹੇ ਪਰਸੁਆਰਥੀ ਤੇ ਅਹਿਮ ਕੌਮੀ ਜਜ਼ਬਿਆਂ ਨਾਲ ਸਰਸ਼ਾਰ ਸਾਡਾ ਕੌਮੀ ਸਰਮਾਇਆ ਹੁਣ ਨਿੱਜ ਸੰਪਤੀ ਤੇ ਨਿੱਜ ਸੇਵਾ ਜਿਹੇ ਸੁਆਰਥ ਪੂਰਤੀ ਦੀ ਭੇਟ ਚੜ੍ਹ ਰਿਹਾ ਹੈ। ਹੋਰ ਤਾਂ ਹੋਰ ਹੁਣ ਤਾਂ ਰੱਬ ਦੀ ਭਗਤੀ ਦੀ ਥਾਂ ਸ਼ੈਤਾਨ ਤੇ ਕੁਬੇਰ ਦੀ ਭਗਤੀ ਸਾਡੀ ਮਾਨਸਿਕਤਾ 'ਤੇ ਹਾਵੀ ਹੋ ਰਹੀ ਹੈ। ਇਹ ਹੀ ਕਾਰਨ ਹੈ ਕਿ ਮਹਾਨ ਸੰਸਕ੍ਰਿਤੀ ਤੇ ਸਭਿਆਚਾਰ ਦੇ ਵਾਰਿਸ ਸਾਡੇ ਅਵਾਮ ਵਿਚ ਹਰ ਪੱਧਰ 'ਤੇ ਇੰਨੀ ਗਿਰਾਵਟ ਆ ਗਈ ਹੈ ਕਿ ਹੁਣ ਤਾਂ ਜਦੋਂ ਕੋਈ ਆਦਮੀ ਨੇਕ ਖ਼ੁਹਾਇਸ਼ ਦੁਆ ਵੀ ਕਰਦਾ ਹੈ ਤਾਂ ਉਹ ਬਦਗੁਮਾਂ ਦਗਾ ਅਤੇ ਪ੍ਰੇਮ-ਪ੍ਰੀਤ ਬੱਸ ਹੁਣ ਚਾਹਤ ਹੀ ਬਣ ਕੇ ਰਹਿ ਗਈ ਹੈ।

ਸਾਡੇ ਸਮਾਜ ਵਿਚ ਦੇਸ਼ ਪ੍ਰੇਮ ਤੇ ਆਪਸੀ ਪ੍ਰੇਮ-ਪਿਆਰ ਦੀ ਭਾਵਨਾ ਖਤਮ ਹੋ ਰਹੀ ਹੈ। ਇਸ ਵਾਸਤੇ ਹੀ ਤਾਂ ਹਰ ਰਿਸ਼ਤੇ-ਨਾਤੇ ਵਿਚ ਕਿਹਾ ਗਿਆ ਹੈ ਕਿ ਹੁਣ ਸਾਡਾ ਲਹੂ ਸਫੈਦ ਹੋ ਗਿਆ ਹੈ। ਜਵਾਨੀ ਦਾ ਪਿਆਰ-ਇਸ਼ਕ ਤਾਂ ਹੁਣ ਮਹਿਜ਼ ਜਿਣਸੀ ਬੁਖਾਰ ਹੀ ਬਣ ਗਿਆ ਹੈ; ਜਿਸ ਕਰਕੇ ਹਰ ਪਾਸੇ ਇਸ਼ਕ ਦਾ ਬਲਾਤਕਾਰੀ ਭੂਤ ਸਿਰ ਚੜ੍ਹ ਕੇ ਬੋਲ ਰਿਹਾ ਹੈ। ਅਜੋਕੇ ਸਮੇਂ ਵਿਚ ਕੁਦਰਤ ਦੀ ਸਭ ਤੋਂ ਵੱਡੀ ਕ੍ਰਿਸ਼ਮਾਈ ਮਾਇਆ ਭਾਵ ਉਤਪਤੀ ਦੇ ਸਿਧਾਂਤ ਦੇ ਪਿੱਛੇ ਲੋੜੀਂਦੀ ਕਾਮੁਕਤਾ ਹੁਣ ਰਸਾਤਲ ਨੂੰ ਪਹੁੰਚ ਕੇ ਜਿਣਸੀ ਭੁੱਖ ਤੇ ਅਤ੍ਰਿਪਤ ਕਾਮਵਾਸਨਾ ਦੀ ਖੇਡ ਬਣ ਕੇ ਰਹਿ ਗਈ ਹੈ।

ਇਸ ਸੰਦਰਭ ਵਿਚ ਦਰਹਕੀਕਤ ਅੱਜ ਸਾਨੂੰ ਸਮੁੱਚਾ ਸਮਾਜ ਅਤੇ ਖਾਸ ਤੌਰ ਤੇ ਸਾਡਾ ਔਰਤ ਸਮਾਜ ਚਿਰਾਂ ਤੋਂ ਆਪਣੇ ਨਾਲ ਹੋ ਰਹੇ ਜਜ਼ਬਾਤੀ ਅੱਤਿਆਚਾਰ, ਯੌਨ ਸ਼ੋਸਣ ਤੇ ਬਲਾਤਕਾਰ ਜਿਹੇ ਦੁਰਾਚਾਰੀ ਤੇ ਘਿਨਾਉਣੇ ਦੁਸ਼ਕਰਮਾਂ ਤੋਂ ਤੰਗ ਆ ਕੇ ਸਾਨੂੰ ਸਭ ਨੂੰ ਪੁੱਛ ਰਿਹਾ ਹੈ ਕਿ ਕੀ ਔਰਤਜ਼ਾਤ ਵਾਕਿਆ ਹੀ ਦੇਸ਼ ਦੀ ਨਾਰੀ ਸ਼ਕਤੀ ਹੈ ਕਿਉਂਕਿ ਹਰ ਔਰਤ ਹੁਣ ਬਾਖੂਬੀ ਸਮਝਦੀ ਹੈ ਕਿ ਹਾਲੇ ਕੱਲ੍ਹ ਹੀ ਜਿਸ ਕੁੜੀ ਨੂੰ ਅਸੀਂ ਭਰੂਣ ਹੱਤਿਆ ਦੁਆਰਾ ਨਹੀਂ ਸੀ ਮਾਰ ਸਕੇ, ਉਸ ਨੂੰ ਹੁਣ ਅਸੀਂ ਯੌਨ-ਸ਼ੋਸ਼ਣ ਅਤੇ ਬਲਾਤਕਾਰ ਜਿਹੇ ਕੁਕਰਮਾਂ ਨਾਲ ਮਾਰ ਮੁਕਾ ਰਹੇ ਹਾਂ। ਇਸ ਵਾਸਤੇ ਅੱਜ ਸਾਡਾ ਨਾਰੀ ਸਮਾਜ ਸਮਝਦਾ ਹੈ ਕਿ ਕਹਿਣ ਨੂੰ ਤਾਂ ਉਹ ਦੁਰਗਾ ਤੇ ਚੰਡੀ ਦਾ ਸਾਕਾਰ ਰੂਪ ਹੈ, ਪਰ ਸਾਡੇ ਮਰਦ ਪ੍ਰਧਾਨ ਸਮਾਜ ਵਲੋਂ ਉਸ ਦੀ ਇੱਜ਼ਤ ਕਰਨਾ ਤਾਂ ਇਕ ਪਾਸੇ ਰਿਹਾ, ਸਗੋਂ ਜਦੋਂ ਕਿਤੇ ਇੱਜ਼ਤ-ਆਬਰੂ ਦੇ ਪੱਖੋਂ ਉਸ ਨੂੰ ਨੀਵਾਂ ਦਿਖਾਉਣ ਦਾ ਕੋਈ ਮੌਕਾ ਬਣਦਾ ਹੈ, ਤਾਂ ਅਸੀਂ ਇਹ ਮੌਕੇ ਭੁੱਲ ਕੇ ਵੀ ਨਹੀਂ ਗੁਆਉਂਦੇ। ਬੇਸ਼ਕ ਸਾਡੀ ਰਾਜਸੀ ਵਿਵਸਥਾ ਦਾ ਬਾਹਰੀ ਸਰੂਪ ਤਾਂ ਲੋਕਤੰਤਰੀ ਹੈ, ਪਰ ਇਸ ਪ੍ਰਣਾਲੀ ਵਿਚ ਹੁਣ ਰਿਆਸਤ ਤੇ ਸਿਆਸਤ ਦੇ ਪੁਰਾਣੇ ਯਾਰਾਨੇ ਤੇ ਅਫ਼ਸਾਨੇ ਅਸਰ ਅੰਦਾਜ਼ ਹੋ ਰਹੇ ਹਨ। ਹੁਣ ਲੋਕ ਭਲਾਈ ਦਾ ਤਾਂ ਕਿਸੇ ਨੂੰ ਬਹੁਤਾ ਫ਼ਿਕਰ ਹੀ ਰਹਿ ਨਹੀਂ ਰਹਿ ਗਿਆ ਕਿਉਂਕਿ ਸਾਨੂੰ ਤਾਂ ਆਪਣੀ ਹੀ ਚਿੰਤਾ ਨਹੀਂ ਮੁਕਦੀ। ਅਜਿਹੇ ਹਾਲਾਤਾਂ ਵਿਚ ਅਫਸੋਸ ਹੈ ਕਿ ਸਾਡੇ ਦੇਸ਼ ਵਿਚ ਅੱਜ ਘਿਨੌਣੇ ਵਰਤਾਰੇ ਹਰ ਰੋਜ਼ ਜਲਵਾਗਰ ਹੋ ਰਹੇ ਹਨ। ਇਕ ਪਾਸੇ ਦੇਸ਼ ਵਿਚ ਹਰ ਪਾਸੇ ਭ੍ਰਿਸ਼ਟਾਚਾਰ ਤੇ ਵਿਭਚਾਰ ਦਾ ਭੂਤ ਸਾਡੇ ਸਿਰ ਚੜ੍ਹ ਕੇ ਬੋਲ ਰਿਹਾ ਹੈ ਤੇ ਦੂਜੇ ਪਾਸੇ ਨਿੱਤ ਚੜ੍ਹੇ ਦਿਨ ਅਰਬਾਂ-ਖਰਬਾਂ ਰੁਪਈਆਂ ਦੇ ਸਕੈਮ, ਵਿਕਾਸ ਦੇ ਕੰਮਾਂ ਵਿਚ ਗੜਬੜ ਘੋਟਾਲੇ ਤੇ ਕਾਲੇ ਧਨ ਦੇ ਝਲ-ਵਲੱਲੇ ਰਿਕਾਰਡ ਕਾਇਮ ਹੋ ਰਹੇ ਹਨ।

ਅੱਜ ਸਪਸ਼ਟ ਹੈ ਕਿ ਸਾਡਾ ਦੇਸ਼ ਸਮਾਜਿਕ, ਰਾਜਨੀਤਿਕ ਤੇ ਅਰਥਚਾਰੇ ਦੇ ਬਦਲਾਅ ਦੇ ਦੌਰ ਦੀਆਂ ਸੰਕਟਮਈ ਪ੍ਰਸਥਿਤੀਆਂ ਵਿਚੋਂ ਲੰਘ ਰਿਹਾ ਹੈ। ਇਥੇ ਸਮਝਣ ਵਾਲੀ ਗੱਲ ਇਹ ਹੈ ਕਿ ਰਾਮ ਰਾਜ ਵਰਗੇ ਆਦਰਸ਼ ਪ੍ਰਸ਼ਾਸਨ ਤੇ ਧਰਮਰਾਜ ਦੀ ਨਗਰੀ ਦੇ ਇਨਸਾਫ਼ ਦੀਆਂ ਗੱਲਾਂ ਕਰਦੇ-ਕਰਦੇ ਅਸੀਂ ਹੁਣ ਰਾਵਣ ਰਾਜ ਤੇ ਬੇਇਨਸਾਫੀ ਦੇ ਪ੍ਰਤੀਕ ਕੰਸ ਰਾਜ ਵਿਚ ਆ ਗਏ ਲਗਦੇ ਹਾਂ, ਜਿਥੇ ਕਿ ਪਰਜਾਪਿਤਾ ਰੂਪੀ ਸਾਡੀਆਂ ਆਪਣੀਆਂ ਹੀ ਸਰਕਾਰਾਂ ਆਪਣੀ ਪਰਜਾ ਤੇ ਖਾਸ ਤੌਰ 'ਤੇ ਔਰਤਾਂ ਤੇ ਨੌਜਵਾਨਾਂ ਦਾ ਸ਼ੋਸ਼ਣ ਤੇ ਲੁੱਟ ਮਾਰ ਹੁੰਦੀ ਦੇਖ ਰਹੀਆਂ ਹਨ। ਇਥੋਂ ਤੱਕ ਕਿ ਸਾਡੇ ਨੌਜਵਾਨ ਧੀਆਂ-ਪੁੱਤਾਂ ਨੂੰ ਤਾਂ ਇਥੇ ਜਿਊਣ-ਵੱਸਣ ਦੀ ਨਾ ਤਾਂ ਆਸ ਹੈ ਤੇ ਨਾ ਹੀ ਖ਼ਾਹਿਸ਼ ਰਹਿ ਗਈ ਹੈ। ਸਾਡੀ ਅਜੋਕੀ ਨੌਜਵਾਨ ਪੀੜ੍ਹੀ ਬੇਜ਼ਾਰ ਤੇ ਬੇਚੈਨ ਜਿਹੀ ਹੋ ਕੇ ਜਾਂ ਤਾਂ ਨਸ਼ਿਆਂ-ਪੱਤਿਆਂ ਵੱਲ ਨੂੰ ਤੁਰ ਪਈ ਹੈ ਅਤੇ ਜਾਂ ਸਾਡੇ ਰੋਟੀ-ਰੋਜ਼ੀ ਦੇ ਝੰਜਟਾਂ ਦੇ ਤੜਫਾਏ ਹੋਏ ਪੜ੍ਹੇ-ਲਿਖੇ ਨੌਜਵਾਨ ਸਰਕਾਰਾਂ ਦਾ ਮੂੰਹ ਦੇਖਦੇ-ਦੇਖਦੇ ਵਿਦੇਸ਼ਾਂ ਨੂੰ ਵਹੀਰਾਂ ਘੱਤ ਰਹੇ ਹਨ।

ਕੌਮੀ ਉਸਾਰੀ ਦੇ ਸੰਦਰਭ ਵਿਚ ਕੌਮੀ ਇਖਲਾਕ ਤੇ ਅਨੁਸ਼ਾਸਨ ਦੀ ਬੁਨਿਆਦੀ ਜ਼ਰੂਰਤ ਤੇ ਅਹਿਮੀਅਤ ਅੱਜ ਸਮੇਂ ਦੀ ਮੰਗ ਬਣ ਗਈ ਹੈ। ਇਸ ਵਾਸਤੇ ਇਸ ਪ੍ਰਸੰਗ ਵਿਚ ਕੌਮਾਂ ਦੇ ਉਥਾਨ ਤੇ ਪਤਨ ਦੀ ਪ੍ਰਕਿਰਿਆ ਨੂੰ ਸਮਝਣ ਦੀ ਹੋਰ ਵੀ ਵੱਡੀ ਲੋੜ ਪੈ ਗਈ ਹੈ। ਇਸ ਪ੍ਰਥਾਇ ਇਹ ਸਮਝਣਾ ਲਾਜ਼ਮੀ ਹੋ ਗਿਆ ਹੈ ਕਿ ਮਿਹਨਤਕਸ਼ ਤੇ ਜੁਝਾਰੂ ਕੌਮਾਂ ਪਹਿਲਾਂ ਆਪਣੇ ਲਈ ਰਾਜਭਾਗ ਸਿਰਜਦੀਆਂ ਹਨ। ਫਿਰ ਜਦੋਂ ਉਹ ਕੌਮਾਂ ਰਾਜਭਾਗ ਦੀਆਂ ਰੰਗ-ਤਰੰਗਾਂ ਦੇ ਸਦਕਾ ਸ਼ਰਾਬ ਤੇ ਸ਼ਬਾਬ ਦੀਆਂ ਮਹਿਫਲਾਂ ਵਿਚ ਮੌਜ-ਮੇਲੇ ਤੇ ਮਸਤੀਆਂ ਕਰਦੀਆਂ

ਹਨ ਤਾਂ ਉਨ੍ਹਾਂ ਦਾ ਆਪਣਾ ਹੀ ਉਜਾੜਾ ਤੇ ਕੂੜਾ-ਕਬਾੜਾ ਹੋਣਾ ਸ਼ੁਰੂ ਹੋ ਜਾਂਦਾ ਹੈ। ਮੁਹੰਮਦ ਇਕਬਾਲ ਨੇ ਕੌਮਾਂ ਦੇ ਇਸ ਸਾਰੇ ਰਵੱਈਏ-ਰਵੀਰੇ ਨੂੰ ਇਕ ਸ਼ਿਅਰ ਵਿਚ ਕਲਮਬੰਦ ਕਰ ਦਿੱਤਾ ਹੈ ਕਿ:-

*ਮੈਂ ਤੁਝ ਕੋ ਬਤਾਤਾ ਹੂੰ, ਤਕਦੀਰੇ ਉਮਮ ਕਯਾ ਹੈ*
*ਸ਼ਮਸ਼ੀਰੋ ਸਿਨਾਂ ਅਵਲ, ਤਾਊਸੋ ਰਬਾਬ ਆਖ਼ਿਰ*

ਇਸ ਵਾਸਤੇ ਲਿਹਾਜ਼ਾ ਸਾਨੂੰ ਦੇਸ਼ ਤੇ ਕੌਮ ਦੀ ਉਸਾਰੀ ਵਾਸਤੇ ਕੀਤੀ ਜਾਣ ਵਾਲੀ ਤਦਬੀਰ ਤੇ ਤਰਕੀਬ ਦੇ ਇਤਿਹਾਸਿਕ ਪਰਿਕਰਮ ਨੂੰ ਸਹੀ ਪਰਿਪੇਖ ਵਿਚ ਸਮਝਣ ਅਤੇ ਉਸ ਤੋਂ ਸਬਕ ਲੈਣ ਦੀ ਅਤਿਅੰਤ ਲੋੜ ਹੈ। ਬੇਸ਼ੱਕ ਹੁਣ ਦੇਸ਼ ਤੇ ਕੌਮ ਨੂੰ ਦਰਪੇਸ਼ ਹਾਲਾਤਾਂ ਅਤੇ ਸਮਾਜ ਵਿਚ ਆਮ ਹੀ ਸਹੇੜੀਆਂ ਅਜਿਹੀਆਂ ਬਹੁਤੀਆਂ ਸੰਕਟਮਈ ਪ੍ਰਸਥਿਤੀਆਂ ਨੂੰ ਮੋੜਾ ਪਾਉਣ ਵਾਸਤੇ ਸਿਆਸੀ ਲੋਕਾਂ ਵਲੋਂ ਸੱਚੀ-ਝੂਠੀ ਜਿਹੀ ਭੱਜ-ਨੱਠ ਹੁੰਦੀ ਦਿਸ ਰਹੀ ਹੈ। ਪਰ ਕੁਲ ਮਿਲਾ ਕੇ ਸਾਡੇ ਇਹ ਸਾਰੇ ਕਲ੍ਹਣਪਲਾਹ ਬੇਅਸਰ ਜਿਹੇ ਹੋ ਰਹੇ ਹਨ ਅਤੇ ਸਾਡੀ ਸਭ ਦੀ ਤੇ ਖਾਸ ਕਰਕੇ ਸਿਆਸੀ ਆਗੂਆਂ ਦੀ ਕਾਰਗੁਜ਼ਾਰੀ "ਧੂਲ ਚਿਹਰੇ ਪੇ ਜਮ੍ਹੀਂ ਥੀ ਔਰ ਵੁਹ ਆਈਨੇ ਕੋ ਸਾਫ ਕਰਤੇ ਰਹੇ" ਦਾ ਰੂਪਾਂਤਰ ਜਿਹੀ ਬਣੀ ਹੋਈ ਹੈ। ਇਸ ਵਾਸਤੇ ਹੁਣ ਲੋੜ ਹੈ ਕਿ ਦੇਸ਼ ਤੇ ਕੌਮ ਦੇ ਭਲੇ ਵਿਚ ਦ੍ਰਿੜ੍ਹਤਾ ਨਾਲ ਸਾਰਥਕ ਕਦਮ ਚੁਕੇ ਜਾਣ ਨਾ ਕਿ ਹਰ ਮਸਲੇ 'ਤੇ ਬੇਲੋੜੀ ਸਿਆਸਤ ਕੀਤੀ ਜਾਵੇ। ਇਸ ਵਾਸਤੇ ਅੱਜ ਦੇ ਹਾਲਾਤਾਂ ਵਿਚ ਸ਼ਾਇਰ ਮਨਸੂਰ ਉਸਮਾਨੀ ਦੀ ਚਿਤਾਵਨੀ ਨੂੰ ਵੀ ਸਮਝ ਲੈਣ ਦੀ ਲੋੜ ਹੈ ਕਿ

*"ਉਜੜੇ ਲੋਗੋਂ ਕੀ ਤਬਾਹੀ ਪੇ ਸਿਆਸਤ ਨਾ ਕਰੋ*
*ਅਪਨੇ ਪੁਰਖੋਂ ਕੇ ਅਸੂਲੋਂ ਸੇ ਬਗਾਵਤ ਨਾ ਕਰੋ"*

ਨਿਰਸੰਦੇਹ ਇਸ ਤਰ੍ਹਾਂ ਦੇਸ਼ ਨੂੰ ਦਰਪੇਸ਼ ਮਸਲੇ ਹਾਲੇ ਵੀ ਜਿਉਂ ਦੇ ਤਿਉਂ ਬਣੇ ਹੋਏ ਹਨ। ਅੱਜ ਵੀ ਸਾਡੇ ਦੇਸ਼ ਵਿਚ ਕੌਮੀ ਪੱਧਰ 'ਤੇ ਸਦਾਚਾਰਿਕ ਤੇ ਸਭਿਆਚਾਰਿਕ ਗਿਰਾਵਟ ਦੇ ਕਾਰਨ ਸਾਡੇ ਅਰਥਚਾਰੇ ਵਿਚ ਭ੍ਰਿਸ਼ਟਾਚਾਰ, ਰਿਸ਼ਵਤਖੋਰੀ ਤੇ ਆਰਥਿਕ ਸ਼ੋਸ਼ਣ ਦੇ ਭੂਤ ਤੋਂ ਵੀ ਵਿਕਰਾਲ ਇਕ 'ਬਿਨਦੰਤ ਭੂਤਨੀ' ਸਮੁੱਚੀ ਨਾਰੀ ਸ਼ਕਤੀ ਦਾ ਵਿਭਚਾਰੀ ਸ਼ੋਸ਼ਣ ਕਰਨ ਲਈ ਮੂੰਹ ਅੱਡੀ ਖੜ੍ਹੀ ਹੈ। ਸਾਡੀ ਇਹ ਸਮਾਜਿਕ ਦੁਰਗਤੀ ਹੁਣ ਸਾਡੀ 'ਜਗਤ ਜਣਨੀ' ਦੀ ਭਰੂਣ ਹਤਿਆ ਤੋਂ ਸ਼ੁਰੂ ਹੋ ਕੇ ਉਸ ਦੇ ਯੌਨ ਸ਼ੋਸ਼ਣ, ਬਲਾਤਕਾਰ ਤੇ ਫਿਰ ਆਨਰ ਕਿਲਿੰਗ ਭਾਵ ਝੂਠੀ ਸ਼ਾਨ ਲਈ ਕਤਲ ਤੱਕ ਪਹੁੰਚ ਚੁਕੀ ਹੈ।

ਇਸ ਪ੍ਰਸੰਗ ਵਿਚ ਮੈਨੂੰ ਮੇਰੇ ਮਰਹੂਮ ਪਾਪਾ ਸ੍ਰ. ਅਜਮੇਰ ਸਿੰਘ ਦੇ ਕਥਨ ਦੀ ਰਹਿ-ਰਹਿ ਕੇ ਯਾਦ ਆਉਂਦੀ ਹੈ ਕਿ ਉਹ ਕਿਹਾ ਕਰਦੇ ਸਨ ਕਿ 'ਅਜ਼ਾਦੀ ਤੋਂ ਬਾਅਦ ਅਸੀਂ ਕੌਮੀ ਆਚਰਣ ਤੇ ਕੌਮੀ ਅਨੁਸ਼ਾਸਨ ਜਿਹੀਆਂ ਸ਼ਖਸੀਅਤੀ ਸਿਫ਼ਤਾਂ ਦਾ ਬੇਸ਼ਕੀਮਤੀ ਸਰਮਾਇਆ ਹੱਥੋਂ-ਹੱਥੀਂ ਗੁਆ ਕੇ ਕੌਮੀ ਪੱਧਰ 'ਤੇ ਦੇਸ਼ ਤੇ ਸਮਾਜ ਦਾ ਬਹੁਤ ਵੱਡਾ ਨੁਕਸਾਨ ਕੀਤਾ ਹੈ।'

ਹੁਣ ਫਿਰ ਇਸ ਸਾਰੀ ਸੂਰਤੇ ਹਾਲ ਦਾ ਕੀ ਕੋਈ ਹੱਲ ਹੈ ਵੀ ਜਾਂ ਨਹੀਂ? ਇਸ ਦੇ ਜਵਾਬ ਵਿਚ ਕਿਹਾ ਜਾ ਸਕਦਾ ਹੈ ਕਿ ਇਸ ਦਾ ਹੱਲ ਬਿਲਕੁੱਲ ਹੈ ਬਸ਼ਰਤੇ ਕਿ ਅਸੀਂ ਸਿੱਧੀ-ਸਾਫ ਨੀਅਤ ਰੱਖਦੇ ਹੋਈਏ ਨਾ ਕਿ ਬਾਦਸ਼ਾਹਤ ਵਾਲੀ ਬਦਨੀਤੀ ਅਤੇ ਨਾ ਹੀ ਸਿਆਸਤ ਦੀ ਸੌੜੀ ਤਿਕੜਮਬਾਜ਼ੀ ਕਰੀਏ। ਬੇਸ਼ੱਕ ਇਸ ਚੱਲ ਰਹੇ ਨੁਕਸਦਾਰ ਨਿਜ਼ਾਮ ਨੂੰ ਬਦਲਣ ਵਾਸਤੇ ਸਿਆਸੀ ਇੱਛਾ ਸ਼ਕਤੀ ਤੇ ਪ੍ਰਸ਼ਾਸਨਿਕ ਕਾਰਜਕੁਸ਼ਲਤਾ ਦੀ ਅੱਜ ਸਾਡੇ ਆਵਾਮ ਨੂੰ ਬਹੁਤ ਵੱਡੀ ਲੋੜ ਹੈ। ਪਰ ਜ਼ਾਹਿਰ ਹੈ ਕਿ ਅੱਜ ਰਾਜਨੀਤਿਕ ਇੱਛਾ ਸ਼ਕਤੀ ਵਿਚ ਕਲਿਆਣਕਾਰੀ ਅੰਸ਼ ਦੀ ਭਾਰੀ ਕਮੀ ਆ ਗਈ ਹੈ। ਇਸ ਤਰ੍ਹਾਂ ਹੀ ਰਾਜਨੀਤਿਕਾਂ ਦੀ ਮਨਸ਼ਾ ਮੁਬਾਰਕ ਮੁਤਾਬਿਕ ਗਲਤ-ਠੀਕ ਚੱਲਣ ਵਾਸਤੇ ਪ੍ਰਸ਼ਾਸਨਿਕ ਕਾਰਜਕੁਸ਼ਲਤਾ ਵੀ ਚਰਮਰਾ ਰਹੀ ਹੈ।

ਇਸ ਸਾਰੇ ਚੱਲਣ-ਪ੍ਰਚੱਲਣ ਵਿਚ ਇਹ ਸਮਝਣ ਦੀ ਲੋੜ ਹੈ ਕਿ ਸਾਡੇ ਨੇਤਾ ਲੋਕ ਤੇ ਅਫਸਰ ਬੱਸ ਸਾਰੇ ਹੀ ਸਾਡੇ ਆਪਣੇ ਹੀ ਸਮਾਜ ਦੀ ਉਪਜ ਹਨ, ਇਸ ਵਾਸਤੇ ਸਾਨੂੰ ਆਪਣੇ ਦੇਸ਼ ਦੇ ਨਾਗਰਿਕਾਂ ਦੀਆਂ ਸਮਾਜਿਕ ਤੇ ਆਚਰਣਿਕ ਕਮਜ਼ੋਰੀਆਂ ਨੂੰ ਸੁਧਾਰਨ ਦੀ ਲੋੜ ਹੈ। ਇਸ ਤਰ੍ਹਾਂ ਹੀ ਅੱਜ ਆਪਣੇ ਘਰ ਸਮਾਜ ਵਿਚ ਜਨਤਾ ਤੋਂ ਲੈ ਕੇ ਅਫਸਰਸ਼ਾਹੀ ਤੇ ਫਿਰ ਅੱਗੇ ਦੇਸ਼ ਦੇ ਨੱਈਆ-ਖਵੱਈਆ ਰਾਜਨੀਤਿਕ, ਧਾਰਮਿਕ, ਸਮਾਜਿਕ ਤੇ ਪ੍ਰਸ਼ਾਸਨਿਕ ਆਗੂਆਂ ਨੂੰ ਸਮੁੱਚੇ ਸਮਾਜ ਵਿਚ ਸ਼ੋਸ਼ਲ ਆਰਡਰ ਭਾਵ ਸਮਾਜਿਕ ਜ਼ਬਤ-ਜ਼ਾਬਤਾ ਅਤੇ ਸੋਸ਼ਲ ਜਸਟਿਸ ਭਾਵ ਸਮਾਜਿਕ ਇਨਸਾਫ ਨੂੰ ਸਹੀ ਪਰਿਪੇਖ ਵਿਚ ਲਿਆਉਣ ਲਈ ਤਨੋਂ-ਮਨੋਂ ਕਿਰਿਆਵੰਤ ਹੋਣ ਦੀ ਅਤਿਅੰਤ ਲੋੜ ਹੈ।

ਇਸ ਸਾਰੀ ਦੇਸ਼ਵਿਆਪੀ ਸਮੱਸਿਆ ਦੇ ਸਮਾਧਾਨ ਵਜੋਂ ਹੁਣ ਦੇਖਣ ਨੂੰ ਇਕੋ-ਇਕ ਗੈਰ ਕੁਦਰਤੀ ਪਰ ਬੜਾ ਕਾਰਗਰ ਜਿਹਾ ਹੱਲ ਇਹ ਨਜ਼ਰ ਆਉਂਦਾ ਹੈ ਕਿ ਹਰ ਚੌਰਾਹੇ 'ਤੇ ਇਕ ਛਿੱਤਰ ਟੰਗ ਦਿਓ, ਜੋ ਕਿ ਮਕੈਨੀਕਲੀ ਤਕਰੀਬਨ ਪੰਜ ਕੁ ਮਿੰਟ ਦੇ ਵਕਫ਼ੇ ਮਗਰੋਂ ਲੰਘਣ ਵਾਲੇ ਦੇ ਸਿਰ 'ਤੇ ਠਾਹ ਦੇ ਕੇ ਵੱਜੇ ਤਾਂ ਕਿ ਬੰਦੇ ਨੂੰ ਆਖਿਰ ਸੋਚਣ ਲਈ ਮਜਬੂਰ ਹੋਣਾ ਪਵੇ ਕਿ ਇਹ ਕੀ ਭਾਣਾ ਵਰਤ ਰਿਹਾ ਹੈ। ਫਿਰ ਜੇ ਕੋਈ ਆਦਮੀ ਇਸ ਜੁਤ-ਪਤਾਣ ਸਬੰਧੀ ਕਿੰਤੂ-ਪ੍ਰੰਤੂ ਕਰੇ ਤਾਂ ਉਸ ਨੂੰ ਸਿਰਫ ਆਤਮ ਚਿੰਤਨ ਕਰਨ ਦਾ ਹੀ ਸਬਕ ਦਿੱਤਾ ਜਾਵੇ ਕਿਉਂਕਿ ਇਹ ਇਕ ਅਧਿਆਤਮਿਕ ਸੱਚਾਈ ਹੈ ਕਿ ਹਰ ਬੰਦੇ ਨੂੰ ਉਸ ਦੀ ਆਤਮਾ ਚੰਗੇ-ਮਾੜੇ ਤੇ ਗਲਤ-ਠੀਕ ਦੀ ਸੋਝੀ ਸਮੇਂ-ਸਮੇਂ ਦਿੰਦੀ ਰਹਿੰਦੀ ਹੈ, ਪਰ ਲਾਲਚ ਤੇ ਲਾਲਸਾ ਦੇ ਅਧੀਨ ਬੰਦਾ ਆਪਣੀ ਅੰਤਰ-ਆਤਮਾ ਦੀ ਆਵਾਜ਼ ਨੂੰ ਦਬਾ ਦਿੰਦਾ ਹੈ। ਖੈਰ! ਇਸ ਵਾਸਤੇ ਜੇ ਕਿਤੇ 'ਛਿੱਤਰਾਂ ਦੀ ਛਤਰ ਛਾਇਆ' ਹੇਠ ਉਸ ਦੇ ਮਾੜੇ ਕਾਰਿਆਂ ਦਾ ਕਿਤੇ ਨੇੜੇ ਹੀ ਲੇਖਾ-ਜੋਖਾ ਹੋ ਜਾਵੇ ਤਾਂ ਕੋਈ ਵੱਡੀ ਗੱਲ ਨਹੀਂ ਕਿ ਇਉਂ ਪੌਲਿਆਂ ਦਾ ਮਾਰਿਆ ਬੰਦਾ ਛੇਤੀ ਹੀ ਸੋਝੀ ਦੇ ਘਰ ਆ ਜਾਵੇ ਅਤੇ ਉਸ ਵਾਸਤੇ ਆਦਮੀ ਤੋਂ ਇਨਸਾਨ ਬਣਨ ਦਾ ਮੋਖ ਦੁਆਰ ਖੁੱਲ੍ਹ ਜਾਵੇ।

ਬੇਸ਼ੱਕ ਇਹ ਸ਼ਰੇਆਮ ਕੁੱਟ ਦੀ ਸਜ਼ਾ ਦੇਖਣ-ਸੁਣਨ ਵਿਚ ਤਾਂ ਬੇਸ਼ੱਕ ਮੱਧਕਾਲੀ ਸਮੇਂ ਦੀ ਜਾਂਗਲੀ ਜਿਹੀ ਮਾਨਸਿਕ ਪ੍ਰਵਿਰਤੀ ਦੀ ਉਪਜ ਹੀ ਲੱਗੇ, ਪਰ ਕੀ ਇਹ ਵੀ ਸੱਚਾਈ ਨਹੀਂ ਹੈ ਕਿ ਅਸੀਂ

ਅੱਜ ਆਧੁਨਿਕ ਯੁੱਗ ਵਿਚ ਆ ਕੇ ਵੀ ਹਾਲੇ ਜੰਗਲ ਰਾਜ ਤੇ ਆਪਣੀਆਂ ਜਾਂਗਲੀ ਜਿਹੀਆਂ ਕਰਤੂਤਾਂ ਦੇ ਕਾਰਨ ਖੋਹ-ਖਿਝ, ਮਾੜ-ਧਾੜ, ਜਬਰ-ਜਿਨਾਹ ਤੇ ਖੂਨ-ਖਰਾਬੇ ਦੇ ਅਜੀਬੋ-ਗਰੀਬ ਕਾਰੇ ਕਰ ਰਹੇ ਹਾਂ। ਬੱਸ ਇਸ ਵਾਸਤੇ ਹੀ ਵਿਗੜਿਆਂ-ਤਿਗੜਿਆਂ ਦਾ ਪੀਰ ਡੰਡਾ ਵਾਲਾ ਕਾਨੂੰਨ ਤੇ ਜ਼ਾਬਤਾ ਹੀ ਸਾਨੂੰ ਸੋਹੰਦਾ-ਪੋਹੰਦਾ ਹੈ।

ਬੇਸ਼ੱਕ ਤੁਰੰਤ ਇਨਸਾਫ ਦੇਣ ਦਾ ਵਰਤਾਰਾ ਹੁਣ ਸ਼ੁਰੂ ਤਾਂ ਦੇਰ ਨਾਲ ਹੀ ਹੋਇਆ ਹੈ, ਪਰ ਤੁਰੰਤ ਸਜ਼ਾ ਦੇਣ ਦੀ ਸਾਰਥਕਤਾ ਹੁਣ ਸੱਚਮੁੱਚ ਹੀ ਆਵਾਮ ਦੇ ਸਾਹਮਣੇ ਆਉਣ ਲੱਗੀ ਹੈ। ਹੁਣ ਜੋ ਬਲਾਤਕਾਰ ਦੇ ਕੇਸਾਂ ਵਿਚ ਪੰਜਾਂ-ਸੱਤਾਂ ਦਿਨਾਂ ਵਿਚ ਹੀ ਹੋਣ ਵਾਲੇ ਫੈਸਲਿਆਂ ਵਿਚ ਜੋ ਸਜ਼ਾ ਰੂਪੀ ਛਿੱਤਰ ਪ੍ਰਗਟ ਹੋ ਰਿਹਾ ਹੈ, ਉਸ ਤੋਂ ਦੇਸ਼ ਵਿਚ ਚੱਲ ਰਹੇ ਮਾੜੇ ਹਾਲਾਤਾਂ ਨੂੰ ਮੋੜਾ ਪੈਣ ਦੀ ਇਕ ਵੱਡੀ ਆਸ-ਉਮੀਦ ਬੱਝੀ ਹੈ। ਇਸ ਸਾਰੇ ਦੇਰ-ਸਵੇਰ ਹੋਣ ਵਾਲੇ ਫੈਸਲਿਆਂ ਦੇ ਪ੍ਰਸੰਗ ਵਿਚ ਹਾਲੇਂ ਕੁੱਝ ਦਿਨ ਪਹਿਲਾਂ ਹੀ ਰਿਸ਼ਵਤਖੋਰੀ ਤੇ ਭ੍ਰਿਸ਼ਟਾਚਾਰ ਦੀ ਖੁਸ਼ਹਾਲ ਭੂਮੀ ਵਜੋਂ ਜਾਣੇ ਜਾਂਦੇ ਉੱਤਰੀ ਭਾਰਤ ਦੇ ਸੂਬਿਆਂ ਵਿਚੋਂ ਇਕ ਸੂਬੇ ਦੇ ਪ੍ਰਮੁੱਖ ਸਿਆਸੀ ਤੇ ਪ੍ਰਸ਼ਾਸਨਿਕ ਅਧਿਕਾਰੀਆਂ ਨੂੰ ਜਿਹੜੀ ਇਬਰਤਨਾਕ ਸਜ਼ਾ ਹੋਈ ਹੈ; ਇਸ ਨਾਲ 'ਪੋਇਟਿਕ ਜਸਟਿਸ' ਭਾਵ ਰੱਬ ਦੇ ਇਨਸਾਫ ਦਾ ਇਕ ਝਲਕਾਰਾ ਜਿਹਾ ਤਾਂ ਪਿਆ ਹੈ। ਅੱਗੇ ਇਸ ਮੁਲਕ ਵਿਚ ਰੱਬ ਦੀਆਂ ਰੱਬ ਹੀ ਜਾਣੇ।

ਇਸ ਪ੍ਰਥਾਇ ਹੀ ਹੁਣ ਇਕ ਸਿਰੇ ਦੀ ਗੱਲ ਇਹ ਵੀ ਹੈ ਕਿ ਜਿਵੇਂ ਅੱਜਕੱਲ੍ਹ ਰੌਲਾ ਪੈ ਰਿਹਾ ਹੈ ਕਿ ਬਲਾਤਕਾਰ ਦੀ ਸਜ਼ਾ ਮੌਤ ਹੋਵੇ ਜਾਂ ਉਮਰ ਕੈਦ ਹੋਵੇ; ਇਸ ਸਾਰੀ ਸੂਰਤੇ ਹਾਲ ਵਿਚ ਕਿਸੇ ਵੀ ਜੁਰਮ ਦੀ ਸਜ਼ਾ ਵੱਧ ਜਾਂ ਘੱਟ ਹੋਣ ਨਾਲੋਂ ਵੀ ਅਹਿਮ ਗੱਲ ਇਹ ਹੈ ਕਿ ਇਹ ਇਬਰਤਨਾਕ ਸਜ਼ਾ ਦੋਸ਼ੀ ਨੂੰ ਸ਼ਰੇਆਮ ਚੌਕ-ਚੌਰਾਹੇ ਵਿਚ ਦਿੱਤੀ ਜਾਵੇ ਤਾਂ ਕਿ ਇਸ ਦੇ ਸਬਕ ਵਜੋਂ ਹਰ ਆਮ ਤੇ ਖਾਸ ਬੰਦੇ ਨੂੰ ਜੁਰਮ ਕਰਨ ਤੋਂ ਡਰ ਲੱਗੇ।

ਨਿਰਸੰਦੇਹ ਇਸ ਸਮੇਂ ਸਾਰੇ ਦੇਸ਼ ਵਿਚ ਮਾੜੇ ਅਨਸਰਾਂ ਦੀਆਂ ਕਰਤੂਤਾਂ ਤੇ ਕੁਕਰਮਾਂ ਦੇ ਫੌਰੀ ਹੱਲ-ਸਮਾਧਾਨ ਵਜੋਂ ਜੁੱਤੀ-ਛਿੱਤਰ ਦਾ ਇਹ ਦਾਰੂ-ਦਰਮਲ ਕਰਨਾ ਜ਼ਰੂਰੀ ਹੋ ਗਿਆ ਹੈ; ਪਰ ਇਸ ਸੰਜੀਵਨੀ ਬੂਟੀ ਜਿਹੀ ਦਵਾਈ ਦਾ ਸੇਵਨ ਤੇ ਅਮਲ-ਦਰਾਮਦ ਕਰਨਾ ਥੋੜਾ ਔਖਾ ਹੀ ਲਗਦਾ ਹੈ। ਇਸ ਦਾ ਵੱਡਾ ਕਾਰਨ ਇਹ ਹੈ ਕਿ ਦੇਸ਼ ਦੇ ਕਰਣਹਾਰ ਸਿਆਸੀ ਆਗੂਆਂ ਨੇ ਖੁਦ ਹੀ ਆਪਣੇ ਵਾਸਤੇ 'ਵੋਟਰਾਂ ਤੇ ਵੋਟ ਬੈਂਕ ਦੀ ਮੁਥਾਜੀ' ਸਹੇੜ ਕੇ ਆਪਣੇ ਆਪ ਨੂੰ ਕਾਰਜਕੁਸ਼ਲਤਾ ਦੇ ਪਖੋਂ ਅਸਮਰਥ ਤੇ ਨਿਪੁੰਸਕ ਜਿਹਾ ਬਣਾ ਲਿਆ ਹੈ।

ਇਸ ਪ੍ਰਥਾਇ ਇਹ ਮੰਨਿਆ-ਪ੍ਰਮੰਨਿਆ ਸੱਚ ਹੈ ਕਿ ਸਮੇਂ ਦੇ ਚੱਕਰ ਦੀ ਸੂਚਕ ਮਾਤਰ ਘੜੀ ਦੀ ਘੰਟਿਆਂ ਵਾਲੀ ਸੂਈ ਜੇ ਇਕ ਘੰਟਾ ਭਾਵ 30 ਡਿਗਰੀ ਅੱਗੇ ਤੁਰਦੀ ਹੈ ਤਾਂ ਮਿੰਟਾਂ ਵਾਲੀ ਸੂਈ ਪੂਰਾ 360 ਡਿਗਰੀ ਦਾ ਚੱਕਰ ਕੱਢ ਦਿੰਦੀ ਹੈ ਅਤੇ ਇਉਂ ਹੀ ਫਿਰ ਵਿਚਾਰੀ ਸਕਿੰਟਾਂ ਵਾਲੀ ਸੂਈ ਤਾਂ 360 ਡਿਗਰੀ ਦੇ 60 ਗੇੜੇ ਖਾ ਜਾਂਦੀ ਹੈ। ਇਸ ਉਦਾਹਰਣ ਮਾਤਰ ਇਸ ਕੁਦਰਤੀ ਸੱਚਾਈ ਦੇ ਅਨੁਸਾਰ ਇਹ ਮੰਨਣ ਵਾਲੀ ਗੱਲ ਹੈ ਕਿ ਜੇ ਸਾਡੇ ਦੇਸ਼ ਦੀ ਸ਼ਾਸਨ ਵਿਵਸਥਾ ਨੂੰ ਚਲਾਉਣ ਵਾਲੇ ਸਿਆਸਤਦਾਨਾਂ ਦਾ ਪਹਿਲਾ ਪੌੜਾ ਸਹੀ ਸੁਧਾਰ ਦੀ ਦਿਸ਼ਾ ਵਿਚ ਸਿਰਫ 30 ਡਿਗਰੀ ਹੀ ਚਲਦੇ ਹਨ ਤਾਂ ਦੂਜੇ ਪੌੜੇ ਵਿਚ ਆਉਂਦੀ ਦੇਸ਼ ਦੀ ਸਾਰੀ ਅਫਸਰਸ਼ਾਹੀ ਤੇ ਨੌਕਰਸ਼ਾਹੀ ਦੀ ਸੂਈ 360 ਡਿਗਰੀ ਦਾ ਇਕ ਪੂਰਾ ਚੱਕਰ ਲਾ ਦੇਵੇਗੀ ਅਤੇ ਇਸ ਦੇ ਨਾਲ ਹੀ ਜਨਤਾ ਜਨਾਰਧਨ ਤਾਂ ਸਕਿੰਟਾਂ ਦੀ ਸੂਈ ਵਾਂਗ 360 ਡਿਗਰੀ ਦੇ 60 ਗੇੜੇ ਖਾ ਜਾਵੇਗੀ। ਫਿਰ ਇਸ ਤਰ੍ਹਾਂ ਸਾਡੀ ਸ਼ਾਸਨ-ਪ੍ਰਸ਼ਾਸਨ ਦੀ ਪ੍ਰਣਾਲੀ ਵਿਚ ਉਤੇ ਤੋਂ ਥੱਲੇ ਤੱਕ ਆਉਂਦੇ ਪੌੜਿਆਂ ਭਾਵ ਪੱਧਰਾਂ 'ਤੇ ਖੁਦ ਹੀ ਸੁਧਾਰ ਦਾ ਅੰਸ਼ ਸ਼ਾਮਲ ਹੋ ਜਾਵੇਗਾ।

ਇਸ ਪ੍ਰਥਾਇ ਫਿਰ ਲੋੜ ਹੈ ਕਿ ਸਾਡੀ ਪ੍ਰਸ਼ਾਸਨਿਕ ਪ੍ਰਣਾਲੀ ਨੂੰ ਗੈਰਜ਼ਰੂਰੀ ਸਿਆਸੀ ਦਖਲਅੰਦਾਜ਼ੀ ਤੋਂ ਮੁਕਤ ਕੀਤਾ ਜਾਵੇ। ਇਸ ਵਾਸਤੇ ਅਧਿਕਾਰੀਆਂ ਤੇ ਕਰਮਚਾਰੀਆਂ 'ਤੇ ਅਨੁਚਿਤ ਦਖਲਅੰਦਾਜ਼ੀ ਤੇ ਦਬਾਅ ਪਾਉਣ ਦੀ ਥਾਂ ਆਪਣੀ ਡਿਊਟੀ ਲੋਕ ਸੇਵਾ ਦੀ ਨਿਸ਼ਚਿਤ ਮਰਿਆਦਾ ਅਤੇ ਨਿਯਮਾਂ-ਕਾਨੂੰਨਾਂ ਦੇ ਅਨੁਸਾਰ ਨਿਭਾਉਣ ਲਈ ਉਤਸ਼ਾਹਿਤ ਕੀਤੇ ਜਾਣ ਦੀ ਲੋੜ ਹੈ। ਨਿਰਸੰਦੇਹ ਇਸ ਦੇ ਨਾਲ ਹੀ ਫਿਰ ਸਮੁੱਚੀ ਕਾਰਜਕਾਰੀ ਪ੍ਰਣਾਲੀ ਨੂੰ ਲੋਕਾਂ ਅੱਗੇ ਜਵਾਬਦੇਹ ਬਣਾਏ ਜਾਣ ਦੀ ਹੋਰ ਵੀ ਵੱਡੀ ਜ਼ਰੂਰਤ ਹੈ। ਬੱਸ ਫਿਰ ਦੇਖਿਓ ਕਿ ਨਾ ਰਾਈਟ ਟੂ ਸਰਵਿਸ ਐਕਟ, ਨਾ ਰਾਈਟ ਟੂ ਇਨਫਰਮੇਸ਼ਨ ਐਕਟ ਤੇ ਨਾ ਹੀ ਹੋਰ ਕਮਿਸ਼ਨ-ਕਚਿਹਰੀਆਂ ਦੀ ਕੋਈ ਬਹੁਤੀ ਲੋੜ ਰਹੇਗੀ।

ਗੌਰਤਲਬ ਹੈ ਕਿ ਜੇ ਹੁਣ ਵੀ ਸਮਾਂ ਰਹਿੰਦੇ-ਰਹਿੰਦੇ ਦੇਸ਼ ਵਾਸੀਆਂ ਵਿਚ ਸਦਾਚਾਰੀ ਆਚਰਣ ਤੇ ਨੈਤਿਕ ਕਦਰਾਂ-ਕੀਮਤਾਂ ਵਾਲੀ ਮਾਨਸਿਕਤਾ ਨਾ ਲਿਆਂਦੀ ਗਈ ਤਾਂ ਕੁਦਰਤ ਆਪਣੇ ਨਿਯਮਾਂ ਤਹਿਤ ਕੋਈ ਵੱਡੀ ਤਬਦੀਲੀ ਲਿਆਉਣ ਦੀ ਤਾਕ ਵਿਚ ਹੈ। ਬਹਿਰਹਾਲ ਤਬਦੀਲੀ ਦੇ ਇਸ ਪ੍ਰਸੰਗ ਵਿਚ ਮੰਨਿਆ ਜਾਂਦਾ ਹੈ ਕਿ ਨੌਜਵਾਨ ਮੁੰਡੇ-ਕੁੜੀਆਂ ਭੁਚਾਲ ਲਿਆਉਣ ਜਿਹੀ ਤਬਦੀਲੀ ਲਿਆਉਣ ਦੀ ਸਮਰਥਾ ਰੱਖਦੇ ਹਨ। ਇਸ ਵਾਸਤੇ ਹੁਣ ਜਦੋਂ 'ਨਿਰਭੈ ਦਾਮਿਨੀ' ਵਰਗੀਆਂ ਸਾਡੀਆਂ ਧੀਆਂ-ਭੈਣਾਂ ਭਰੂਣ ਹੱਤਿਆ, ਬਲਾਤਕਾਰ ਤੇ ਆਨਰ ਕਿਲਿੰਗ ਭਾਵ ਅਣਖ ਲਈ ਕਤਲ ਜਿਹੀਆਂ ਅਤਿ ਮਾੜੀਆਂ ਸਮਾਜਿਕ ਕੁਰੀਤੀਆਂ ਤੇ ਕਾਨੂੰਨੀ ਮਰਿਆਦਾ ਦੀਆਂ ਉਲੰਘਣਾ ਦੇ ਕਾਰਨ ਪੁਰਖ ਸਮਾਜ ਤੇ ਸਰਕਾਰ ਦੇ ਵਿਰੁੱਧ ਮੈਦਾਨ ਵਿਚ ਨਿੱਤਰੀਆਂ ਹਨ। ਇਸ ਪ੍ਰਥਾਇ ਮੁਹੰਮਦ ਇਕਬਾਲ ਅਨੁਸਾਰ ਨੌਜਵਾਨ ਸ਼ਕਤੀ ਜਦੋਂ ਬੇਚੈਨ ਤੇ ਪ੍ਰੇਸ਼ਾਨ ਹੋ ਜਾਂਦੀ ਹੈ ਤਾਂ ਕ੍ਰਾਂਤੀਕਾਰੀ ਤਬਦੀਲੀਆਂ ਆਉਂਦੀਆਂ ਹੀ ਹਨ। ਉਹ ਕਹਿੰਦਾ ਹੈ ਕਿ:-

ਉਕਾਬੀ ਰੂਹ ਜਬ ਬੇਦਾਰ ਹੋਤੀ ਹੈ ਜਵਾਨੋਂ ਮੇਂ
ਨਜ਼ਰ ਆਤੀ ਹੈ ਉੱਨ ਕੋ ਅਪਨੀ ਮੰਜ਼ਿਲ ਆਸਮਾਨੋਂ ਮੇਂ

ਫਿਰ ਅਜਿਹੀ ਉਥਲ-ਪੁੱਥਲ ਦੇ ਪ੍ਰਸੰਗ ਵਿਚ ਬਹੁਤ ਹੀ ਗੰਭੀਰਤਾ ਨਾਲ ਵਿਚਾਰਨ ਵਾਲੀ ਗੱਲ ਇਹ ਹੈ ਕਿ ਜੇ ਸਮਾਜਿਕ, ਧਾਰਮਿਕ, ਸਿਆਸੀ ਆਗੂ ਤੇ ਪ੍ਰਸ਼ਾਸਨਿਕ ਅਧਿਕਾਰੀ ਮਿਲ ਜੁਲ ਕੇ

*.......ਬਾਕੀ ਸਫ਼ਾ 25 'ਤੇ*

# ਮਹਾਨ ਐਡਿਥ ਕੈਵਲ ਸਿੱਖ ਇਤਿਹਾਸ ਦਾ ਹਿੱਸਾ ਨਾ ਬਣ ਸਕੀ ਕਿਉਂ?

**ਸੰਪੂਰਨ ਸਿੰਘ**

ਜਦੋਂ ਨਿੱਕੀ ਇਨਸਾਨੀ ਹਸਤੀ ਅੰਦਰ ਕੋਈ ਪੈਗੰਬਰੀ ਸਿਫ਼ਤ ਉਤਰਦੀ ਹੈ, ਤਾਂ ਉਸ ਦੇ ਮਨ ਵਿੱਚ ਅਜਿਹਾ ਜਲਾਲ ਪੈਦਾ ਹੁੰਦਾ ਹੈ ਕਿ ਉਸ ਨੂੰ ਸਾਰੇ ਮਨੁੱਖ ਆਪਣੇ ਹੀ ਦਿਸਣ ਲੱਗ ਪੈਂਦੇ ਹਨ।

ਇਤਿਹਾਸ ਦੇ ਪੰਨੇ ਫਰੋਲਦਿਆਂ ਇਹ ਪੈਗੰਬਰੀ ਝਲਕ, ਮੈਂ ਭਾਈ ਘਨਈਆ ਵਿੱਚ ਉਤਰਦੀ ਮਹਿਸੂਸ ਕੀਤੀ, ਜਿਨ੍ਹਾਂ ਨੂੰ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਕਲਾਵੇ ਵਿੱਚ ਲੈ ਲਿਆ ਸੀ। ਭਾਈ ਘਨਈਆ ਨੂੰ ਮੈਦਾਨ-ਏ-ਜੰਗ ਵਿੱਚ, ਦੁਸ਼ਮਣਾਂ ਦੇ ਜ਼ਖ਼ਮੀਆਂ ਨੂੰ ਪਾਣੀ ਪਿਲਾਉਂਦਾ ਵੇਖ ਕੇ, ਕੁੱਝ ਸਿੰਘਾਂ ਦੇ ਮਨ ਵਿੱਚ ਰੋਸ ਉਠਿਆ। ਉਨ੍ਹਾਂ ਨੇ ਆਥਣ ਵੇਲੇ ਦਸਮ ਪਿਤਾ ਅੱਗੇ, ਇਸ ਬੇਮਤਲਬ ਉਪਕਾਰ ਬਾਰੇ ਗਿਲਾ ਕੀਤਾ। ਗੁਰੂ ਸਾਹਿਬ ਨੇ ਸਿੰਘਾਂ ਦਾ ਗਿਲਾ ਬੜੇ ਧਿਆਨ ਨਾਲ ਸੁਣਿਆ। ਕਲਗੀਆਂ ਵਾਲੇ ਨੇ ਰੋਸ ਕਰਨ ਵਾਲਿਆਂ ਨੂੰ ਬੜੇ ਲਾਡ ਨਾਲ ਤੱਕਿਆ ਵੀ, ਪਰ ਉਹ ਚੁੱਪ ਰਹੇ, ਅਤੇ ਇਸ ਚੁੱਪ ਵਿੱਚ ਹੀ ਇੱਕ ਦਿਲਾਸਾ ਸੀ। ਉਨ੍ਹਾਂ ਸਿੰਘਾਂ ਦੀ ਭੁੱਲ ਉੱਪਰ, ਗੁਰੂ ਸਾਹਿਬ ਕਿਸੇ ਡੂੰਘੇ ਪਿਆਰ ਨਾਲ ਮੁਸਕਰਾ ਪਏ, ਅਤੇ ਭਾਈ ਘਨਈਆ ਨੂੰ ਬੁਲਾਵਾ ਭੇਜਿਆ, ਸਿੰਘਾਂ ਦਾ ਗਿਲਾ, ਭਾਈ ਘਨਈਆ ਅੱਗੇ ਦੁਹਰਾਇਆ ਗਿਆ ਅਤੇ ਬੜੀ ਹਲੀਮੀ ਨਾਲ ਇਸ ਦਾ ਕਾਰਨ ਪੁੱਛਿਆ। ਭਾਈ ਘਨਈਆ ਨੇ ਦੋਵੇਂ ਹੱਥ ਜੋੜ ਲਏ, ਤੇ ਅੱਖਾਂ ਬੰਦ ਕਰ ਲਈਆਂ, ਅੱਖਾਂ ਬੰਦ ਕਰਦੇ ਸਾਰ ਹੀ (ਜਿਵੇਂ ਪੁਰਾਣੀਆਂ ਕਹਾਣੀਆਂ ਹੁੰਦੀਆਂ ਸਨ) ਇੱਕ ਮੈਦਾਨ-ਏ-ਜੰਗ, ਉਸ ਦੀਆਂ ਨਜ਼ਰਾਂ ਦੇ ਸਾਹਮਣੇ ਵਿੱਛ ਗਿਆ, ਉਸ ਦੀਆਂ ਅੱਖਾਂ ਬੰਦ ਸਨ ਪਰ ਜੋ ਨਜ਼ਾਰਾ ਉਸ ਨੇ ਬੰਦ ਨੇਤਰਾਂ ਨਾਲ ਵੇਖਿਆ, ਉਸ ਨੇ ਬਿਆਨ ਕੀਤਾ,''ਹੇ, ਸੱਚੇ ਪਾਤਸ਼ਾਹ ਤੁਸੀਂ ਆਪ ਜਾਣੀ ਜਾਣ ਹੋ। ਮੈਨੂੰ ਇਸ ਮੈਦਾਨ-ਏ-ਜੰਗ ਵਿੱਚ ਜਿਤਨੇ ਵੀ ਮਨੁੱਖ ਨਜ਼ਰ ਆ ਰਹੇ ਹਨ ਉਹ ਸਭ ਜ਼ਖ਼ਮੀ ਹਨ। ਉਹ ਦਰਦ ਅਤੇ ਪੀੜਾ ਨਾਲ ਬੇਹਾਲ ਹਨ। ਇਨ੍ਹਾਂ ਜ਼ਖ਼ਮੀਆਂ ਵਿੱਚ ਨਾ ਕੋਈ ਹਿੰਦੂ ਹੈ, ਨਾ ਮੁਸਲਮਾਨ ਅਤੇ ਨਾ ਹੀ ਕੋਈ ਸਿੱਖ ਹੈ। ਸਭ ਦੇ ਚਿਹਰਿਆਂ ਉੱਪਰ ਤੁਹਾਡਾ ਹੀ ਜਲਾਲ ਹੈ।'' ਇਹ ਕੁਝ ਕਰਾਮਾਤੀ ਛਿਣ ਸਨ। ਜੋ ਅੱਖ ਦੇ ਫੋਰ ਵਿੱਚ ਹੀ ਲੁਪਤ ਹੋ ਗਏ।

ਅਜਿਹੇ ਇੱਕ ਹੋਰ ਪੈਗੰਬਰੀ ਜਲਾਲ ਬਾਬਤ ਮੈਂ ਤਾਰੀਖ਼ ਦੇ ਅਣਛਪੇ ਸਫ਼ਿਆਂ ਨੂੰ ਫਰੋਲਦਿਆਂ ਪੜ੍ਹਿਆ। ਇਹ ਅਣਛਪੇ ਸਫੇ ਮੈਂ ਬਾਬਾ ਪ੍ਰੇਮ ਸਿੰਘ ਹਿਸਟੋਰੀਅਨ (1882-1954) ਦੀ ਨਿੱਜੀ ਲਾਈਬ੍ਰੇਰੀ ਰਾਘੋ ਮਾਜਰਾ ਪਟਿਆਲਾ ਵਿੱਚ ਸੰਨ 1976 ਈ: ਵਿੱਚ ਵੇਖੇ ਤੇ ਉਥੇ ਬੈਠ ਕੇ ਹੀ ਪੜ੍ਹੇ ਸਨ। ਉਨ੍ਹਾਂ ਵਰਕਿਆਂ ਵਿੱਚ ਪਹਿਲੇ ਵਿਸ਼ਵ ਯੁੱਧ ਦਾ ਜ਼ਿਕਰ ਸੀ। ਜਦੋਂ ਪਹਿਲਾ ਵਿਸ਼ਵ ਯੁੱਧ ਛਿੜਿਆ ਸੀ ਤਾਂ ਉਸ ਜੰਗ ਵਿੱਚ ਜ਼ਖ਼ਮੀਆਂ ਦੀ ਸੇਵਾ ਕਰਦੀ ਇੱਕ ਨਰਸ ਭਾਈ ਘਨਈਆ ਵਰਗੇ ਸੁਭਾਅ ਦੀ ਸੀ ਜਿਸ ਦਾ ਨਾਮ ਮਿਸ ਐਡਿਥ ਕੈਵਲ ਸੀ।

ਅਗਸਤ 1914 ਵਿੱਚ ਸਿੱਖ ਫੌਜਾਂ ਪੰਜਾਬ ਤੋਂ ਬੈਲਜੀਅਮ ਗਈਆਂ ਸਨ, ਅਤੇ ਬਰਤਾਨੀਆ ਸਰਕਾਰ ਵੱਲੋਂ ਜਰਮਨ ਫੌਜਾਂ ਦੇ ਵਿਰੁੱਧ, ਜੰਗ ਲੜ ਰਹੀਆਂ ਸਨ। ਉਦੋਂ ਸਿੱਖਾਂ ਦੀ ਫੌਜੀ ਬਟਾਲੀਅਨਾਂ ਆਪਣੇ ਨਾਲ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਵੀ ਲੈ ਗਈਆਂ ਸਨ ਅਤੇ ਰਹਿਤ ਮਰਿਯਾਦਾ ਦਾ ਪੂਰਾ ਖਿਆਲ ਰੱਖਦੇ ਹੋਏ, ਬ੍ਰਿਟਿਸ਼ ਫੌਜਾਂ ਦੇ ਕਮਾਂਡਰ ਨੇ ਗੁਰੂ ਸਾਹਿਬ ਦੀ ਸਵਾਰੀ ਲਈ ਪੂਰਾ ਬੰਦੋਬਸਤ ਕੀਤਾ ਸੀ। ਕੋਈ ਵੀ ਖ਼ੂਬਸੂਰਤ ਤੰਬੂ ਜਾਂ ਪੱਕਾ ਘਰ ਜੋ ਵੀ ਜੰਗ ਵਿੱਚ ਗ੍ਰਹਿਸਤ ਇਲਾਕੇ ਵਿੱਚ ਉਪਲੱਬਧ ਹੋਇਆ, ਉਸ ਨੂੰ ਸਿੱਖਾਂ ਦਾ ਕੇਂਦ੍ਰਿਤ ਸਥਾਨ ਬਣਾ ਦਿੱਤਾ ਜਾਂਦਾ ਸੀ, ਜਿਥੇ ਗੁਰੂ ਦੇ ਸਿੱਖ ਮੱਥਾ ਟੇਕਣ ਲਈ ਜਾਂਦੇ ਸਨ ਤੇ ਆਪਣੇ ਮਨ ਨੂੰ ਗੁਰੂ ਚਰਨਾਂ ਨਾਲ ਇਕਾਗਰ ਕਰਦੇ ਸਨ। ਨਾਇਕ ਸੂਰਤ ਸਿੰਘ ਜੀ ਉਸ ਗੁਰਦੁਆਰੇ ਦੇ ਸੇਵਾਦਾਰ ਗ੍ਰੰਥੀ ਸਨ।

ਬੈਲਜੀਅਮ ਦੀ ਰਾਜਧਾਨੀ ਬਿਲਗ੍ਰੇਡ ਦੇ ਮੁਕਾਮ ਤੇ, ਅਜਿਹੇ ਇੱਕ ਗੁਰਦੁਆਰੇ ਉੱਪਰ ਜਰਮਨੀ ਦੇ ਕੀਤੇ ਹਮਲੇ ਦੌਰਾਨ ਨਾਇਕ ਸੂਰਤ ਸਿੰਘ ਸਖ਼ਤ ਜਖਮੀ ਤੇ ਬੇਹੋਸ਼ ਹੋ ਗਏ ਸਨ। ਸੂਰਤ ਸਿੰਘ ਦੀ ਜਦੋਂ ਬੇਹੋਸ਼ੀ ਟੁੱਟੀ ਤਾਂ ਉਸ ਨੇ ਮਹਿਸੂਸ ਕੀਤਾ ਕਿ ਇੱਕ ਅੰਗ੍ਰੇਜ਼ ਨਰਸ ਲੱਗਭੱਗ 50 ਕੁ ਸਾਲਾਂ ਦੀ ਉਮਰ ਵਾਲੀ, ਐਡਿਥ ਕੈਵਲ, ਸਭ ਘਾਇਲਾਂ ਦੀ ਸੇਵਾ ਕਰ ਰਹੀ ਸੀ। ਉਸਦੀ ਸੇਵਾ ਸਦਕਾ ਹੀ ਸੂਰਤ ਸਿੰਘ ਨੂੰ ਨਵਾਂ ਜੀਵਨ ਮਿਲਿਆ ਸੀ। ਨਰਸ ਕੈਵਲ ਨੇ, ਸੂਰਤ ਸਿੰਘ ਨੂੰ ਦੱਸਿਆ ਕਿ ਉਸ ਦੇ ਜਿਸਮ ਵਿੱਚੋਂ ਦੋ ਗੋਲੀਆਂ ਕੱਢ ਦਿੱਤੀਆਂ ਗਈਆਂ ਹਨ ਅਤੇ

ਇੱਕ ਗੋਲੀ ਜਿਹੜੀ ਉਸ ਦੇ ਪੱਟ ਵਿੱਚ ਲੱਗੀ ਹੈ, ਅਜੇ ਕੱਢਣੀ ਬਾਕੀ ਹੈ। ਪਰ ਨਾਲ ਹੀ, ਐਡਿਥ ਕੈਵਲ ਨੇ ਉਸ ਨੂੰ ਯਕੀਨ ਦਵਾਇਆ ਕਿ ਉਹ ਛੇਤੀ ਹੀ ਠੀਕ ਹੋ ਜਾਣਗੇ। ਸੂਰਤ ਸਿੰਘ ਨੇ ਨਰਸ ਦਾ ਦਿਲੋਂ ਧੰਨਵਾਦ ਕੀਤਾ। ਭਾਈ ਸੂਰਤ ਸਿੰਘ ਨੇ ਜਦੋਂ ਨਰਸ ਨੂੰ ਜਰਮਨ ਜਖ਼ਮੀਆਂ ਦੀ ਸੇਵਾ ਵੀ ਉਸੇ ਸਤਿਕਾਰ ਤੇ ਪਿਆਰ ਨਾਲ ਕਰਦਿਆਂ ਵੇਖਿਆ ਜਿਵੇਂ ਉਹ ਅੰਗ੍ਰੇਜ਼ ਅਤੇ ਦੋਸਤ ਸਿਪਾਹੀਆਂ ਦੀ ਕਰਦੀ ਸੀ ਤਾਂ ਉਸ ਨੇ ਐਡਿਥ ਕੈਵਲ ਨੂੰ ਇਸ ਦਾ ਕਾਰਨ ਪੁੱਛਿਆ। ਜਵਾਬ ਵਿੱਚ ਮਹਾਨ ਐਡਿਥ ਕੈਵਲ ਨੇ ਇਹੋ ਕਿਹਾ, ''ਮੈਨੂੰ ਜ਼ਖ਼ਮੀ ਸਿਪਾਹੀ, ਕੇਵਲ ਜ਼ਖ਼ਮੀ ਮਨੁੱਖ ਨਜ਼ਰ ਆਉਂਦੇ ਹਨ, ਮੈਂ ਮੈਦਾਨੇ ਜੰਗ ਵਿੱਚ ਲੜਨ ਵਾਲੀ ਕਮਾਂਡੋ ਨਹੀਂ ਹਾਂ। ਮੈਂ ਤਾਂ ਮੈਦਾਨੇ ਜੰਗ ਵਿੱਚ ਜ਼ਖਮੀ ਤੇ ਜ਼ਖ਼ਮਾਂ ਤੋਂ ਪੀੜਿਤ ਸਮੂਹ ਸਿਪਾਹੀਆਂ ਦੀ ਸਹਾਇਤਾ ਕਰਨ ਲਈ ਇੱਕ ਨਰਸ ਹਾਂ, ਇੱਕ ਸੇਵਿਕਾ ਹਾਂ। ਘਾਇਲ, ਭਾਵੇਂ ਬ੍ਰਿਟਿਸ਼ ਹੈ ਜਾਂ ਜਰਮਨ ਸਿਪਾਹੀ ਹੈ, ਉਸ ਦੀ ਸੇਵਾ ਤੇ ਮਰਹਮ ਪਟੀ ਕਰਨਾ ਮੇਰਾ ਫਰਜ਼ ਹੈ, ਨਰਸਿੰਗ ਪਾਠਕ੍ਰਮ ਵਿੱਚ ਸਾਨੂੰ ਇਹੋ ਕੁਝ ਪੜ੍ਹਾਇਆ ਗਿਆ ਹੈ। ਸਾਨੂੰ ਇਹ ਵੀ ਪੜ੍ਹਾਇਆ ਗਿਆ ਹੈ ਕਿ ਭਾਈ ਘਨਈਆ ਮੈਦਾਨੇ ਜੰਗ ਵਿੱਚ ਮੁਗ਼ਲ ਤੇ ਸਿੱਖ ਦੋਵੇਂ ਘਾਇਲਾਂ ਦੀ ਬਿਨ੍ਹਾਂ ਕਿਸੇ ਭੇਦ ਭਾਵ ਦੇ, ਸਿੱਖ ਆਦਰਸ਼ਾਂ ਹੇਤ ਸੇਵਾ ਕਰਦੇ ਸਨ।'' ਅਤੇ ਹੱਸਦੀ ਮੁਸਕਰਾਂਦੀ ਨੇ ਭਾਈ ਸੂਰਤ ਸਿੰਘ ਦੇ ਜ਼ਖ਼ਮਾਂ ਤੇ ਪੱਟੀ ਕੀਤੀ, ਤੇ ਦੱਸਿਆ ਕਿ, ਭਾਈ ਘਨਈਆ ਯੂਰਪ ਦੇ ਸਭ ਨਰਸਿੰਗ ਅਦਾਰਿਆਂ ਵਿੱਚ ਇੱਕ ਸਨਮਾਨਿਤ ਅਤੇ ਇਤਿਹਾਸਕ ਹਸਤੀ ਵੱਜੋਂ ਜਾਣੇ ਜਾਂਦੇ ਹਨ। ਇਹ ਸੁਣ ਕੇ ਭਾਈ ਸੂਰਤ ਸਿੰਘ ਨੇ ਅੱਖਾਂ ਬੰਦ ਕਰਕੇ ਸਿੱਖ ਚੇਤਨਾ ਤੇ ਸਿੱਖ ਅਦਰਸ਼ਾਂ ਨੂੰ ਮਨ ਹੀ ਮਨ ਵਿੱਚ ਸਿਮਰਿਆ। ਦਸਮ ਪਿਤਾ ਦੇ ਸਿਧਾਂਤ ਤੇ ਸਿੱਖੀ ਵਲਵਲੇ ਯਾਦ ਕੀਤੇ। ਉਸ ਦੇ ਮਨ ਅੰਦਰ ਉਦੋਂ ਖੇੜਾ ਹੀ ਖੇੜਾ ਸੀ। ਭਾਈ ਘਨਈਆ ਦਾ ਜਿਕਰ ਸੁਣ ਕੇ ਭਾਈ ਸੂਰਤ ਸਿੰਘ ਨੂੰ ਬਹੁਤ ਖੁਸ਼ੀ ਹੋਈ ਸੀ।

ਆਉ ਹੁਣ ਸੂਰਤ ਸਿੰਘ ਬਾਰੇ ਕੁਝ ਜਾਣਕਾਰੀ ਹਾਸਲ ਕਰੀਏ। ਭਾਈ ਸੂਰਤ ਸਿੰਘ ਜੀ ਭਾਨ ਚੰਦ (ਮਾਟਾ ਖੱਤਰੀ) ਦੇ ਪੁੱਤਰ ਸਨ, ਜੋ ਆਪਣੇ ਇਲਾਕੇ ਡੇਰਾ ਗਾਜੀ ਖਾਨ ਦੇ ਸਭ ਤੋਂ ਵੱਡੇ ਸਾਹੂਕਾਰ ਮੰਨੇ ਜਾਂਦੇ ਸਨ। ਇਹ ਇਲਾਕਾ ਹੁਣ ਪਾਕਿਸਤਾਨ ਵਿੱਚ ਹੈ। ਭਾਨ ਚੰਦ ਜੀ ਬਹੁਤ ਹੀ ਸੁਹਿਰਦ ਸੱਜਣ ਸਨ। ਗੁਰੂ ਘਰ ਨਾਲ ਇਨ੍ਹਾਂ ਦਾ ਬੜਾ ਪਿਆਰ ਸੀ ਅਤੇ ਸਿੰਘ ਸਭਾ ਲਹਿਰ ਤੋਂ ਪ੍ਰਭਾਵਤ ਹੋ ਕੇ ਡੇਰਾ ਇਸਮਾਈਲ ਖਾਨ, ਡੇਰਾ ਗਾਜ਼ੀ ਖਾਨ ਅਤੇ ਬਾਹਵਲਪੁਰ, ਵਿੱਚ ਸਿੰਘ ਸਭਾ ਗੁਰਦੁਆਰੇ ਬਣਾਉਣ ਵਿੱਚ ਉਨ੍ਹਾਂ ਨੇ ਸਿੰਘ ਸਭਾ ਬਣਾਉਣ ਵਾਲਿਆਂ ਦੀ ਚੋਖੀ ਮਾਲੀ ਸਹਾਇਤਾ ਕੀਤੀ ਅਤੇ ਆਪਣੇ ਵੱਡੇ ਪੁੱਤਰ ਸੂਰਤ ਰਾਮ ਨੂੰ, ਸਿੰਘ ਸਜਾ ਕੇ ਸੂਰਤ ਸਿੰਘ ਬਣਾ ਦਿੱਤਾ ਸੀ। ਉਨ੍ਹਾਂ ਦੇ ਇਸ ਕਰਮ ਦੀ ਹੋਰ ਹਿੰਦੂ ਘਰਾਂ ਨੇ ਵੀ ਪੈਰਵੀ ਕੀਤੀ ਤੇ ਹਰ ਘਰ ਵਿੱਚੋਂ ਇੱਕ ਹਿੰਦੂ ਬੱਚਾ ਸਿੱਖ ਸਜਿਆ ਤੇ ਉਸ ਨੇ ਅੰਮ੍ਰਿਤ ਪਾਨ ਕੀਤਾ। ਉਨ੍ਹਾਂ ਦਿਨਾਂ ਵਿੱਚ ਪੋਠੋਹਾਰ, ਮੀਆਂਵਾਲੀ ਤੇ ਸਰਗੋਧਾ ਵਿੱਚ ਬਹੁਤ ਸਾਰੇ ਹਿੰਦੂਆਂ ਨੇ ਆਪਣੇ ਬੱਚੇ ਸਿੱਖ ਬਣਾਏ।

ਸੂਰਤ ਸਿੰਘ ਬਹੁਤ ਪੜਾਕੂ ਸੀ ਤੇ ਉਸ ਨੇ ਉਰਦੂ, ਫਾਰਸੀ ਦੇ ਨਾਲ ਨਾਲ ਅੰਗ੍ਰੇਜ਼ੀ ਤੇ ਪੰਜਾਬੀ ਸਾਹਿਤ ਵਿੱਚ ਵੀ ਮੁਹਾਰਤ ਹਾਸਲ ਕੀਤੀ ਸੀ। ਸੂਰਤ ਸਿੰਘ ਜੀ ਨੂੰ ਬਹੁਤ ਸਾਰੀ ਗੁਰਬਾਣੀ ਕੰਠ ਸੀ ਅਤੇ ਉਹ ਕੀਰਤਨ ਦੇ ਰਸੀਏ ਸਨ।

ਪਾਠਕਾਂ ਦੀ ਜਾਣਕਾਰੀ ਲਈ ਇਥੇ ਲਿਖਿਆ ਜਾ ਰਿਹਾ ਹੈ ਕਿ ਪ੍ਰਸਿੱਧ ਲਿਖਾਰੀ ਲਾਲਾ ਦੌਲਤ ਰਾਏ ਜੋ ਕਿ 'ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਕਿਤਾਬ ਦੇ ਰਚੇਤਾ ਸਨ, ਉਹ ਡੇਰਾ ਗਾਜੀ ਖਾਨ ਤੋਂ ਹੀ ਸਨ ਤੇ ਉਨ੍ਹਾਂ ਦੀ ਉਪਰੋਕਤ ਕਿਤਾਬ ਜੋ ਕਿ ਉਰਦੂ ਵਿੱਚ ਸੀ, ਜਨਵਰੀ 1901 ਵਿੱਚ ਪ੍ਰਕਾਸ਼ਿਤ ਹੋਈ ਸੀ।

ਜਿਵੇਂ ਕਿ ਉੱਪਰ ਦੱਸ ਆਏ ਹਾਂ ਕਿ ਭਾਈ ਸੂਰਤ ਸਿੰਘ ਨੂੰ ਨਰਸ ਐਡਿਥ ਕੈਵਲ ਨੇ ਆਪਣੇ ਨਰਸਿੰਗ ਫਰਜਾਂ ਬਾਰੇ ਜਾਣਕਾਰੀ ਦਿੰਦਿਆ ਭਾਈ ਘਨਈਆ ਦਾ ਜ਼ਿਕਰ ਬੜੇ ਸਤਿਕਾਰ ਨਾਲ ਕੀਤਾ ਸੀ। ਉਸ ਉਪਰੰਤ ਉਹ ਦਿਨ ਦੇ ਤਿੰਨ ਵਜੇ ਦੇ ਲੱਗਭੱਗ ਹੋਰ ਮਰੀਜਾਂ ਨੂੰ ਵੇਖਣ ਚੱਲੀ ਗਈ।

ਠੰਡ ਬਹੁਤ ਪੈ ਰਹੀ ਸੀ। ਦੇਰ ਰਾਤ ਜਦੋਂ ਮਿਸ ਕੈਵਲ, ਸੂਰਤ ਸਿੰਘ ਦੇ ਤੰਬੂ ਵਿੱਚ ਦੁਬਾਰਾ ਆਈ ਤਾਂ ਉੱਥੇ ਮੱਧਮ ਜਿਹੀ ਰੋਸ਼ਨੀ ਸੀ। ਸੂਰਤ ਸਿੰਘ ਦਰਦ ਨਾਲ ਕਰਾਹ ਰਿਹਾ ਸੀ। ਕੈਵਲ ਨੇ ਆਉਂਦਿਆਂ ਹੀ ਉਸਦਾ ਹਾਲ ਪੁੱਛਿਆ ਅਤੇ ਦਰਦ ਘਟਾਉਣ ਦੀ ਦਵਾਈ ਦਿੱਤੀ। ''ਕੀ ਤੁਸੀਂ ਇੱਕ ਸਿੱਖ ਪਾਦਰੀ ਹੋ? ਇਥੇ ਸਭ ਯੂਰਪੀ ਸੈਨਿਕ ਇਹੀ ਸੋਚਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਜਦੋਂ ਤੁਸੀਂ ਆਪਣੇ ਸਿਰ ਤੇ ਰੱਖ ਕੇ ਆਏ ਸੀ, ਉਦੋਂ ਬੈਲਜਿਅਮ ਵਾਸੀ ਬੜੇ ਹੀ ਆਦਰ ਅਤੇ ਮਲਾਰ ਨਾਲ ਤੁਹਾਨੂੰ ਤੇ ਹੋਰ ਫੌਜੀਆਂ ਨੂੰ ਵੇਖ ਰਹੇ ਸਨ। ਸਿੱਖ ਧਰਮ ਬਾਰੇ ਜਾਣਕਾਰੀ ਇਥੇ ਰਹਿਣ ਵਾਲੇ ਲੋਕਾਂ ਨੂੰ ਬਹੁਤ ਥੋੜ੍ਹੀ ਜਿਹੀ ਹੈ ਪਰ ਮੈਂ ਸਿੱਖ ਧਰਮ ਬਾਬਤ ਬਹੁਤ ਕੁਝ ਮੈਕਾਲਫ ਸਾਹਿਬ ਤੋਂ ਸੁਣ ਚੁੱਕੀ ਹਾਂ। ਜੋ ਕੁੱਝ ਸੁਣਿਆ ਸੀ ਉਹੋ ਸੱਚੋ ਸੱਚ

ਵੇਖ ਰਹੀ ਹਾਂ। ਤੁਸੀਂ ਜ਼ਰਾ ਠੀਕ ਹੋ ਜਾਉ , ਤਾਂ ਫਿਰ ਸਿੱਖ ਪੰਥ ਬਾਰੇ ਤੁਹਾਥੋਂ ਹੋਰ ਵੀ ਜਾਣਕਾਰੀ ਹਾਸਲ ਕਰਾਂਗੀ। ਹਾਲ ਦੀ ਘੜੀ ਮੈਂ ਤੁਹਾਨੂੰ ਇਹ ਦੱਸ ਦੇਣਾ ਚਾਹੁੰਦੀ ਹਾਂ ਕਿ, ਜਰਮਨ ਫੌਜੀਆਂ ਦੇ ਹਮਲੇ ਕਾਰਨ, ਬਹੁਤ ਸਾਰੇ ਹਿੰਦੁਸਤਾਨੀ ਸਿਪਾਹੀ ਜਖ਼ਮੀ ਹੋ ਗਏ ਹਨ। ਉਨ੍ਹਾਂ ਫੌਜੀ ਸਿਪਾਹੀਆਂ ਵਿੱਚ ਤਿੰਨ ਸਿੱਖ ਹਨ, ਜਿਨ੍ਹਾਂ ਦੇ ਨਾਮ ਮਿਸਟਰ ਪ੍ਰੇਮ ਸਿੰਘ, ਕਰਤਾਰ ਸਿੰਘ ਤੇ ਲਾਭ ਸਿੰਘ ਹਨ। ਬਾਕੀ ਦੇ ਸਾਰੇ ਫੌਜੀ ਜੋ ਕਰੀਬ ਪੰਜਾਹ ਹੋਣਗੇ, ਉਹ ਹਿੰਦੂ ਪੇਗਨ (PAGAN) ਹਨ। ਯੂਰਪੀਅਨ ਫੌਜੀ, ਉਨ੍ਹਾਂ ਨੂੰ ਪੇਗਨੋ ਹੀ ਕਹਿੰਦੇ ਹਨ।- ਪੇਗਨ (PAGAN) ਇਹ ਸ਼ਬਦ, ਨਾਇਕ ਸੂਰਤ ਸਿੰਘ ਲਈ ਨਵਾਂ ਸ਼ਬਦ ਸੀ। ਇਸ ਕਰਕੇ ਉਸ ਨੇ ਅੰਗ੍ਰੇਜ਼ੀ ਬੋਲਦੇ ਹੋਏ ਨਰਸ ਨੂੰ ਪੁੱਛਿਆ, "And Sister, what you mean by PAGAN? This is a new word for me." ਐਡਿਥ ਨੇ ਸੂਰਤ ਸਿੰਘ ਨੂੰ ਦੱਸਿਆ ਕਿ "When a man believes in variety of 'gods' & not in one 'God' such a man is called "PAGAN" ਉਹ ਫਿਰ ਬੋਲੀ ਕਿ ਸਿੱਖ ਜ਼ਖ਼ਮੀ ਅਤੇ ਪੇਗਨ, ਮਿਲਟਰੀ ਹਸਪਤਾਲ ਦੀ ਬੈਰਕ ਵਿੱਚ ਪਏ ਹਨ।

ਮੇਜਰ ਐਡਵਰਡ ਜੋ ਇਥੇ ਫੌਜਾਂ ਨੂੰ [illegible] ਕਰ ਰਹੇ ਹਨ, ਉਹਨਾਂ ਨੇ ਤੁਹਾਡੇ ਇਲਾਜ ਲਈ ਉਚੇਚੇ ਹੁਕਮ ਜਾਰੀ ਕੀਤੇ ਹਨ ਤੇ ਤੁਹਾਡੇ ਲਈ ਇਹ ਤੰਬੂ ਜਿਸ ਵਿੱਚ ਤੁਸੀਂ ਹੁਣ ਪਏ ਹੋਏ ਹੋ, ਉਸਦਾ ਇੰਤਜਾਮ ਉਨ੍ਹਾਂ ਨੇ ਹੀ ਕੀਤਾ ਹੈ। ਇੱਕ ਨਰਸ, ਮਿਸ ਇਲੋ 24 ਘੰਟੇ ਤੁਹਾਡੀ ਦੇਖ ਰੇਖ ਵਾਸਤੇ ਰੱਖੀ ਗਈ ਹੈ। ਮੇਜਰ ਐਡਵਰਡ, ਮੈਕਾਲਫ ਸਾਹਿਬ ਦੇ ਅਜ਼ੀਜ਼ ਹਨ। ਮੈਕਾਲਫ ਸਾਹਿਬ ਹੁਣ ਇਸ ਦੁਨੀਆ ਵਿੱਚ ਨਹੀਂ ਰਹੇ। ਤੁਸੀਂ ਮੈਕਾਲਫ ਸਾਹਿਬ ਬਾਰੇ ਜਾਣਕਾਰੀ ਰੱਖਦੇ ਹੀ ਹੋਵੋਗੇ ਪਰ ਇਸ ਬਾਰੇ ਅਸੀਂ ਫਿਰ ਚਰਚਾ ਕਰਾਂਗੇ। ਹਾਲ ਦੀ ਘੜੀ ਮੈਂ ਹੋਰ ਜ਼ਖ਼ਮੀ ਸਿਪਾਹੀਆਂ ਦੀ ਦੇਖ ਰੇਖ ਕਰ ਆਵਾਂ। ਕੋਈ ਜਿਆਦਾ ਤਕਲੀਫ ਹੋਵੇ ਤਾਂ ਨਰਸ ਇਲੋ ਨੂੰ ਕਹਿ ਕੇ ਮੈਨੂੰ ਬੁਲਵਾ ਲੈਣਾ। ਵੈਸੇ ਮੈਂ ਸਵੇਰੇ 7 ਵਜੇ ਤੱਕ ਤੁਹਾਡੇ ਪਾਸ ਪਹੁੰਚ ਜਾਵਾਂਗੀ। ਪੀ.ਜੀ.ਆਈ. ਰਾਤਰੀ ਕਹਿ ਕੇ ਐਡਿਥ ਕੈਵਲ ਚਲੀ ਗਈ।

ਦੂਜੇ ਦਿਨ ਕੜਾਕੇ ਦੀ ਠੰਡ ਪੈ ਰਹੀ ਸੀ। ਸਵੇਰ ਦੇ ਅੱਠ ਵੱਜ ਗਏ ਸਨ, ਜਦੋਂ ਨਰਸ ਕੈਵਲ ਜ਼ਖ਼ਮੀ ਨਾਇਕ ਸੂਰਤ ਸਿੰਘ ਨੂੰ ਉਸਦੇ ਤੰਬੂ ਵਿੱਚ ਵੇਖਣ ਆਈ। ਸੂਰਤ ਸਿੰਘ, ਉਦੋਂ ਜਪੁਜੀ ਸਾਹਿਬ ਦਾ ਪਾਠ ਕਰਨ ਤੋਂ ਬਾਅਦ ਅਰਦਾਸ ਦੇ ਆਖਰੀ ਸ਼ਬਦਾਂ ਦਾ ਉਚਾਰਨ ਕਰ ਰਹੇ ਸਨ, ਤੇਰੇ ਭਾਣੇ ਸਰਬਤ ਦਾ ਭਲਾ ਬੋਲਦੇ ਹੋਏ ਲੇਟਿਆਂ ਹੀ ਮੱਥਾ ਟੇਕਿਆ। ਉਨ੍ਹਾਂ ਦੀਆਂ ਅੱਖਾਂ ਬੰਦ ਸਨ। ਨਰਸ ਨੇ ਬੜੇ ਸਨੇਹ ਨਾਲ, ਉਸਦੇ ਮੱਥੇ ਉੱਪਰ ਹੱਥ ਰੱਖਿਆ। ਬੁਖਾਰ ਤੇਜ਼ ਸੀ। ਉਸ ਦੇ ਜ਼ਖਮਾਂ ਦੀ ਪੱਟੀ ਕੀਤੀ। ਜ਼ਖਮ ਅੱਲੇ ਸਨ। (ਉਦੋਂ ਐਂਟੀਬਾਓਟਿਕ (ਰੋਗ-ਪ੍ਰਤੀਰੋਧਕ) ਦਵਾਈਆਂ ਦੀ ਇਜਾਦ ਨਹੀਂ ਹੋਈ ਸੀ। ਐਂਟੀਬਾਓਟਿਕ ਦੀ ਖੋਜ ਸੰਨ 1928 ਈ: ਵਿੱਚ Sir Alexander Fleming ਨੇ ਕੀਤੀ ਸੀ) ਦਰਦਾਂ ਤੋਂ ਸੂਰਤ ਸਿੰਘ ਦਾ ਧਿਆਨ ਹਟਾਉਣ ਲਈ ਨਰਸ ਨੇ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ। ਐਡਿਥ ਨੇ ਸਵਾਲ ਪੁੱਛਿਆ ਕਿ, ਕੀ ਤੁਸੀ ਮੈਕਾਲਫ ਸਾਹਿਬ ਬਾਰੇ ਕੁਝ ਜਾਣਕਾਰੀ ਰੱਖਦੇ ਹੋ? ਇਹ ਇੱਕ ਸਵਾਲ ਸੀ। ਜਵਾਬ ਭਾਈ ਸੂਰਤ ਸਿੰਘ ਨੇ ਦੇਣਾ ਸੀ। ਪਰ ਉਹ ਤਕਲੀਫ ਜਿਆਦਾ ਹੋਣ ਕਾਰਨ ਦਰਦ ਨਾਲ ਕਰਾਹ ਰਿਹਾ ਸੀ, ਫਿਰ ਵੀ ਸਿਰ ਨਾਲ ਇਸ਼ਾਰਾ ਕਰਕੇ ਸੂਰਤ ਸਿੰਘ ਨੇ ਹਾਂ ਵਿੱਚ ਜਵਾਬ ਦਿੱਤਾ।

ਐਡਿਥ ਨੂੰ ਇਸ ਜਵਾਬ ਨਾਲ ਬਹੁਤ ਖੁਸ਼ੀ ਹੋਈ। ਉਸਦੇ ਚਿਹਰੇ ਦਾ ਹਾਵ ਭਾਵ ਤੇ ਚਿਹਰੇ ਤੇ ਆਈ ਖੁਸ਼ੀ ਨੂੰ ਸੂਰਤ ਸਿੰਘ ਨੇ ਮਹਿਸੂਸ ਕੀਤਾ। ਦੋਵੇਂ ਹੀ ਮੁਸਕਰਾ ਪਏ। ਸੂਰਤ ਸਿੰਘ ਖੁਸ਼ ਸੀ, ਕਿ ਸੱਤ ਸਮੁੰਦਰੋਂ ਪਾਰ ਯੂਰਪ ਦੇ ਇਸ ਦੇਸ਼, ਬੈਲਜੀਅਮ ਵਿੱਚ, ਸਿੱਖੀ ਸਿਦਕ ਦੇ ਉਸਰੱਈਏ, ਸਿੰਘ ਸਾਹਿਬ ਮੈਕਾਲਫ ਜੀ ਦੀ ਦੋਸਤ ਤੇ ਹਮਦਰਦ ਉਸ ਦੀ ਸੇਵਾ ਕਰ ਰਹੀ ਹੈ। ਐਡਿਥ ਕੈਵਲ ਇਸ ਲਈ ਖੁਸ਼ ਸੀ ਕਿ ਮੈਕਾਲਫ ਸਾਹਿਬ ਜੋ ਆਖਰੀ ਉਮਰ ਵਿੱਚ ਪੂਰੇ ਸਿੱਖ ਸੱਜ ਗਏ ਸਨ, ਉਸ ਸਿੱਖ ਕੌਮ ਦਾ ਇੱਕ ਪਾਦਰੀ (ਭਾਵ ਭਾਈ ਸੂਰਤ ਸਿੰਘ ਜੀ) ਅੰਗ੍ਰੇਜ਼ ਕੌਮ ਦੀ ਖਾਤਰ ਹਿੰਦੁਸਤਾਨ ਤੋਂ ਜਰਮਨ ਦੀਆਂ ਫੌਜਾਂ ਦੇ ਖਿਲਾਫ਼ ਲੜਨ ਆਇਆ ਹੈ। ਮਾਤਰੀ ਪਿਆਰ ਨਾਲ ਉਸ ਨੇ ਸੂਰਤ ਸਿੰਘ ਦੇ ਮੱਥੇ ਤੇ ਹੱਥ ਫੇਰਿਆ ਤੇ ਫਿਰ ਤੰਬੂ ਤੋਂ ਬਾਹਰ ਚਲੀ ਗਈ। ਸੂਰਤ ਸਿੰਘ ਦੇ ਗਲੇਡੂ ਭਰ ਆਏ। ਲੇਟੇ ਹੋਏ ਉਸ ਦੀਆਂ ਅੱਖਾਂ ਦੇ ਕੋਨਿਆਂ ਤੋਂ ਹੰਝੂ ਬਾਹਰ ਨਿਕਲ ਰਹੇ ਸਨ। ਵਕਤੀ ਤੌਰ ਤੇ ਜ਼ਖ਼ਮਾਂ ਦੇ ਕਾਰਨ, ਜੋ ਅਸਹਿ ਦਰਦ ਹੋ ਰਿਹਾ ਸੀ, ਉਹ ਦਰਦ ਜਾਣੋ ਖਤਮ ਹੀ ਹੋ ਗਿਆ ਤੇ ਭਾਈ ਸੂਰਤ ਸਿੰਘ ਗਹਿਰੀ ਨਿੰਦਰ ਸੌਂ ਗਏ। ਪਿਆਰ, ਹਮਦਰਦੀ ਅਤੇ ਆਪਣਾ-ਪਣ ਬੰਦੂਕ ਦੀ ਗੋਲੀ ਦਾ ਦਰਦ ਵੀ ਘਟਾ ਸਕਦੇ ਹਨ।

ਅਗਲੇ ਦਿਨ ਧੁੱਪ ਨਿਕਲੀ ਹੋਈ ਸੀ। ਦਿਨ ਦੇ ਗਿਆਰਾਂ ਵਜੇ ਹੋਏ ਸਨ। ਨਰਸ ਐਡਿਥ ਕੈਵਲ ਸੂਰਤ ਸਿੰਘ ਜੀ ਦੇ ਤੰਬੂ ਵਿੱਚ ਆਈ ਤੇ ਉਸ ਦਾ ਹਾਲ ਚਾਲ ਪੁੱਛਿਆ। ''ਮੈਂ ਕੱਲ ਨਾਲੋਂ ਠੀਕ ਹਾਂ,'' ਭਾਈ ਸੂਰਤ ਸਿੰਘ ਨੇ ਉੱਤਰ ਦਿੱਤਾ। ਪਰ ਬੜੀ

ਉਤਸੁਕਤਾ ਨਾਲ ਭਾਈ ਸੂਰਤ ਸਿੰਘ ਨੇ ਐਡਿਥ ਕੈਵਲ ਨੂੰ ਮੈਕਾਲਫ ਸਾਹਿਬ ਬਾਰੇ ਪੁੱਛਿਆ। ਸੂਰਤ ਸਿੰਘ ਜੀ ਨੇ ਨਰਸ ਨੂੰ ਦੱਸਿਆ ਕਿ ਮੈਂ ਕਦੇ ਮੈਕਲਫ ਸਾਹਿਬ ਨੂੰ ਮਿਲ ਨਹੀਂ ਸਕਿਆ ਪਰ ਉਨ੍ਹਾਂ ਦੇ ਲਾਸਾਨੀ ਕੰਮਾਂ ਬਾਰੇ ਬਹੁਤ ਕੁੱਝ ਸੁਣ ਚੁੱਕਿਆ ਹਾਂ। ਤੁਸੀਂ ਮੈਨੂੰ ਉਨ੍ਹਾਂ ਬਾਰੇ ਸਾਰਾ ਕੁੱਝ ਦੱਸੋ। ਕੈਸਾ ਇਤਫਾਕ ਸੀ ਕਿ,ਸਾਹਿਤ ਨਾਲ ਪਿਆਰ ਕਰਨ ਵਾਲੇ ਸੂਰਤ ਸਿੰਘ ਨੂੰ ਉਸਦੀ ਆਤਮਾ ਦੀ ਖੁਰਾਕ ਇਸ ਜੰਗ ਦੇ ਮੈਦਾਨ ਵਿੱਚ ਵੀ ਮਿਲ ਰਹੀ ਸੀ। ਐਡਿਥ ਕੈਵਲ ਮੈਕਾਲਫ ਸਾਹਿਬ ਦੀ ਦੋਸਤ ਤੇ ਹਰ ਸਿੱਖ ਦੀ ਹਮਦਰਦ ਸੀ। ਉਹ ਸਿੱਖ ਸਿਧਾਂਤਾਂ ਤੋਂ ਬਹੁਤ ਪ੍ਰਭਾਵਤ ਸੀ। ਉਹ ਸਿੱਖਾਂ ਨੂੰ "PAGAN" ਨਹੀਂ ਸੀ ਸਮਝਦੀ। ਸਿੱਖ ਸਿਰਫ ਅਕਾਲ ਪੁਰਖ ਨੂੰ ਮੰਨਦੇ ਹਨ। ਇਹ ਮੂਰਤੀ ਪੂਜਾ ਦੇ ਖਿਲਾਫ ਹਨ। ਇਸ ਬਾਰੇ ਮੈਕਾਲਫ ਸਾਹਿਬ ਨੇ ਉਸਨੂੰ ਦੱਸਿਆ ਸੀ।

ਐਡਿਥ ਨੇ ਦੱਸਿਆ ਕਿ, ਮੈਕਾਲਫ ਸਾਹਿਬ ਬਹੁਤ ਹੀ ਸੰਜੀਦਾ ਕਿਸਮ ਦੇ ਆਦਮੀ ਸਨ, ਉਹ ਬੜੀ ਬਰੀਕੀ ਨਾਲ ਹਰ ਮਸਲੇ ਤੇ ਸੋਚਦੇ ਅਤੇ ਵਿਚਾਰਦੇ ਸਨ। ਸੰਨ 1857 ਈ: ਵਿੱਚ ਹਿੰਦੁਸਤਾਨੀ ਸਿਪਾਹੀਆਂ ਨੇ ਈਸ਼ਟ ਇੰਡੀਆ ਕੰਪਨੀ ਵਿਰੁੱਧ, ਭਾਰਤ ਅੰਦਰ ਬਗਾਵਤ ਕਰ ਦਿੱਤੀ। ਇਹ (Mutiny) ਮਿਊਟਨੀ ਸੀ। ਇਸ ਨੂੰ ਭਾਰਤੀ ਸਮਾਜ ਵਿੱਚ "rado" ਕਰਕੇ ਜਾਣਿਆ ਜਾਂਦਾ ਹੈ। ਬਹੁਤ ਸਾਰੇ ਅੰਗ੍ਰੇਜ ਮਾਰੇ ਗਏ। ਲੰਡਨ ਦੀਆਂ ਅਖਬਾਰਾਂ ਨੇ ਸਾਰਾ ਦੋਸ਼ ਈਸਟ ਇੰਡੀਆ ਕੰਪਨੀ ਦਾ ਦੱਸਿਆ। ਮੈਕਾਲਫ ਸਾਹਿਬ ਉੱਪਰ ਇਸ "rado" ਦਾ ਬਹੁਤ ਬੁਰਾ ਅਸਰ ਹੋਇਆ। ਉਹ ਮੇਰੇ ਪਿਤਾ ਜੀ ਦੇ ਸ਼ਾਗਿਰਦ ਸਨ ਤੇ ਧਾਰਮਿਕ ਰੁੱਚੀ ਹੋਣ ਕਰਕੇ ਪਾਦਰੀ ਬਣਨਾ ਚਾਹੁੰਦੇ ਸਨ। ਇੱਕ ਦਫ਼ਾ ਮੇਰੇ ਪਿਤਾ ਜੀ ਨੇ ਮੈਨੂੰ ਦੱਸਿਆ ਸੀ ਕਿ ਮੈਕਾਲਫ ਸਾਹਿਬ ਬਹੁਤ ਹੀ ਬੁੱਧੀਮਾਨ ਵਿਅਕਤੀ ਸਨ। ਸਰਕਾਰੀ ਵਜ਼ੀਫਾ ਲੈ ਕੇ ਉਨ੍ਹਾਂ ਨੇ ਕਵੀਨ ਕਾਲਜ ਤੋਂ 1859 ਵਿੱਚ ਬੀ.ਏ. ਪਾਸ ਕੀਤੀ ਸੀ। ਕੈਪਟਨ ਵੀਲੀਅਮ ਹਡਸਨ ਜਿਸ ਨੇ 20 ਸਤੰਬਰ 1857 ਵਿੱਚ ਬਹਾਦਰ ਸ਼ਾਹ ਜਫਰ ਨੂੰ ਜੋ ਹਿੰਦੁਸਤਾਨ ਦਾ, ਨਾਂ ਮਾਤਰ ਬਾਦਸ਼ਾਹ ਸੀ, ਗ਼ਦਰ ਕਾਰਨ ਗਿਰਫਤਾਰ ਕਰਕੇ ਅਤੇ ਉਸ ਦੇ ਦੋ ਪੁੱਤਰਾਂ (ਮਿਰਜ਼ਾ ਮੁਗਲ ਤੇ ਮਿਰਜ਼ਾ ਖਾਜ਼ਿਰ ਸੁਲਤਾਨ ਅਤੇ ਜਫ਼ਰ ਦੇ ਪੋਤਰੇ ਅਬੂ ਬਕਰ) ਨੂੰ ਤਲਵਾਰ ਨਾਲ ਮੌਤ ਦੇ ਘਾਟ ਉਤਾਰ ਦਿੱਤਾ ਸੀ, ਅਤੇ ਸਿੱਖਾਂ ਨੂੰ ਖੁਸ਼ ਕਰਨ ਲਈ ਉਨ੍ਹਾਂ ਦੀਆਂ ਲਾਸ਼ਾਂ ਨੂੰ ਉਸ ਜਗ੍ਹਾਂ ਤੇ ਜਾ ਟੰਗਿਆ ਜਿਸ ਜਗ੍ਹਾਂ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਵਿੱਚ ਸ਼ਹੀਦ ਕੀਤਾ ਗਿਆ ਸੀ। ਉਸ ਵੀਲੀਅਮ ਹਡਸਨ ਨੂੰ ਮੈਕਾਲਫ ਸਾਹਿਬ ਮਿਲਣ ਗਏ ਸਨ। ਗਦਰ ਨੂੰ ਦਬਾਉਣ ਕਾਰਨ ਹਡਸਨ ਪ੍ਰਸਿੱਧ ਫੌਜੀ ਅਫ਼ਸਰ ਹੋ ਗਏ ਸਨ। ਪਰ ਮੈਕਾਲਫ ਸਾਹਿਬ ਦਾ ਉਸਨੂੰ ਮਿਲਣ ਦਾ ਮਕਸਦ ਕੁੱਝ ਹੋਰ ਸੀ। ਉਨ੍ਹਾਂ ਨੇ ਉਸਨੂੰ ਇੱਕ ਸਵਾਲ ਪੁੱਛਿਆ ਕਿ, ਮੁਗਲ ਬਾਦਸ਼ਾਹ ਦੇ ਬੱਚਿਆਂ ਦੀਆਂ ਲਾਸ਼ਾਂ ਨੂੰ ਦਰਖ਼ਤਾਂ ਨਾਲ ਟੰਗਣ ਦਾ ਸਿੱਖ ਫੌਜੀਆਂ ਤੇ ਕੀ ਪ੍ਰਤੀਕਰਮ ਹੋਇਆ ਸੀ? ਤਾਂ ਹਡਸਨ ਅਵਾਕ ਹੋ ਗਿਆ, ਤੇ ਉਸ ਨੇ ਜਵਾਬ ਵਿੱਚ ਸਵੀਕਾਰ ਕੀਤਾ, ਕਿ ਸਿੱਖ ਸਿਪਾਹੀਆਂ ਨੇ ਮੇਰੇ ਇਸ ਕਰਮ ਦੀ ਨਿੰਦਿਆ ਕੀਤੀ ਸੀ। ''ਲੜਾਈ ਵਿੱਚ ਮਾਰ ਦੇਣਾ ਜਾਂ ਮਾਰੇ ਜਾਣਾ ਇਹ ਸੁਭਾਵਕ ਹੁੰਦਾ ਹੈ, ਪਰ ਲਾਸ਼ਾਂ ਨੂੰ ਦਰਖ਼ਤਾਂ ਨਾਲ ਟੰਗ ਦੇਣਾ ਕਿਸੇ ਸਿਪਾਹੀ ਦਾ ਕੰਮ ਨਹੀਂ ਹੋ ਸਕਦਾ। ਇਹ ਜਾਹਿਲਪਣਾਂ ਹੈ।'' ਇਹ ਸ਼ਬਦ ਇੱਕ ਸਿੱਖ ਫੌਜੀ ਨੇ ਕਹੇ ਸੀ। ਸਿੱਖ ਫੌਜੀ ਦੇ ਇਨ੍ਹਾਂ ਸ਼ਬਦਾਂ ਕਰਕੇ ਮੈਂ ਸਿੱਖ ਆਦਰਸ਼ਾਂ ਦੀ ਸ਼ਲਾਘਾ ਕਰਦਾ ਹਾਂ। ਇਹ ਕੌਮ ਬੜੇ ਹੀ ਉੱਚੇ ਇਖ਼ਲਾਕ ਵਾਲੀ ਕੌਮ ਹੈ। ਮੈਕਾਲਫ ਸਾਹਿਬ ਦੀ ਸ਼ਖਸੀਅਤ ਤੋਂ ਪ੍ਰਭਾਵਤ ਹੋ ਕੇ ਹਡਸਨ ਨੇ ਮੈਕਾਲਫ਼ ਸਾਹਿਬ ਨੂੰ ਪ੍ਰੇਰਿਆ ਕਿ,''ਉਹ ਇੰਡੀਅਨ ਸਿਵਲ ਸਰਵਿਸਿਜ਼ ਦਾ ਇਮਤਿਹਾਨ ਪਾਸ ਕਰਕੇ, ਪੰਜਾਬ ਚਲੇ ਜਾਣ, ਤੇ ਉਥੇ ਉਸ ਉੱਚ ਇਖਲਾਕ ਵਾਲੀ ਕੌਮ ਵਿੱਚ ਰਹਿ ਕੇ ਉਨ੍ਹਾਂ ਦੀ ਤਰੱਕੀ ਲਈ ਕੁੱਝ ਸੋਚਣ।'' ਉਸ ਨੇ ਮੈਕਾਲਫ ਸਾਹਿਬ ਨੂੰ ਇਹ ਵੀ ਦੱਸਿਆ ਕਿ ਜਲਦੀ ਹੀ ਇੰਡੀਅਨ ਸਿਵਲ ਸਰਵਿਸਿਜ਼ ਐਕਟ ਪਾਰਲੀਮੈਂਟ ਵਿੱਚ ਪਾਸ ਹੋਣ ਵਾਲਾ ਹੈ ਤੇ ਫਿਰ ਇਹ ਬਿੱਲ ਕਾਨੂੰਨ ਬਣ ਜਾਵੇਗਾ।

ਸੰਨ 1861 ਵਿੱਚ ਇੰਡੀਅਨ ਸਿਵਲ ਸਰਵਿਸਿਜ ਐਕਟ ਪਾਸ ਹੋ ਗਿਆ। ਮੈਕਾਲਫ ਸਾਹਿਬ ਇੱਕ ਵਿਦਿਆਰਥੀ ਬਣ, ਆਈ.ਸੀ.ਐਸ. ਦੀ ਪ੍ਰੀਖਿਆ ਨੂੰ ਪਹਿਲੀ ਪੁਜੀਸ਼ਨ ਲੈ ਕੇ ਪਾਸ ਕਰ ਗਏ। ਉਸ ਤੋਂ ਬਾਅਦ ਟਰੇਨਿੰਗ ਪੂਰੀ ਕਰਕੇ ਆਪ 1864 ਈਸਵੀ ਵਿੱਚ ਪੰਜਾਬ ਪਹੁੰਚੇ। ਲੰਡਨ ਆਈ.ਸੀ.ਐਸ. ਦੀ ਟਰੇਨਿੰਗ ਵੇਲੇ ਆਪਦੇ ਸਹਿਪਾਠੀਆਂ ਵਿੱਚੋਂ ਭਾਰਤ ਤੋਂ ਸਿਰਫ ਇੱਕ ਸਹਿਪਾਠੀ ਸਤੇਂਦਰ ਨਾਥ ਟੈਗੋਰ ਵੀ ਸਨ ਜੋ ਰਬਿੰਦਰ ਨਾਥ ਟੈਗੋਰ, ਨੋਬਲ ਪਰਾਈਜ਼ ਵਿਜੇਤਾ, ਦੇ ਵੱਡੇ ਭਰਾ ਸਨ। (ਰਬਿੰਦਰ ਨਾਥ ਟੈਗੋਰ ਨੂੰ 1913 ਵਿੱਚ ਨੋਬਲ ਪ੍ਰਾਈਜ ਨਾਲ ਸਤਿਕਾਰਿਆ ਗਿਆ ਸੀ।) ਸਤੇਂਦਰ ਨਾਥ ਨੇ ਵੀ ਆਈ.ਸੀ.ਐਸ. ਦੀ ਪਰੀਖਿਆ ਪਾਸ ਕੀਤੀ ਤੇ ਉਨ੍ਹਾਂ ਦੀ ਬੰਬਈ ਪ੍ਰੇਜੀਡੈਂਸੀ ਵਿੱਚ ਪੋਸਟਿੰਗ ਹੋਈ। ਇਹ ਦੋਵੇਂ ਆਈ.ਸੀ.ਐਸ. ਆਫੀਸਰ ਗੂੜ੍ਹੇ ਦੋਸਤ ਬਣ ਗਏ ਸਨ ਤੇ ਕਲਕੱਤੇ ਵਿੱਚ ਕਈ ਦਫ਼ਾ ਆਪਸ ਵਿੱਚ ਮਿਲੇ ਸਨ।

ਅੱਜ ਤੋਂ ਕੁੱਝ ਕੁ ਸਾਲ ਪਹਿਲਾਂ ਦੀ ਗੱਲ ਹੈ ਜਦੋਂ ਮੈਂ ਮੈਕਾਲਫ ਸਾਹਿਬ ਨੂੰ ਉਨ੍ਹਾਂ ਦੇ ਘਰ ਜੋ ਕਿ 10 Sinclair Road London (England) ਵਿੱਚ ਹੈ, ਉਥੇ ਉਨ੍ਹਾਂ ਨੂੰ ਮਿਲਣ ਗਈ ਸੀ। ਉਦੋਂ ਉਹ ਪੰਜਾਬ ਤੋਂ ਵਾਪਸ ਆ ਗਏ ਸਨ ਅਤੇ ਗੁਰੂ ਗ੍ਰੰਥ ਸਾਹਿਬ ਦਾ ਅੰਗ੍ਰੇਜ਼ੀ ਵਿੱਚ ਕੀਤਾ ਤਰਜਮਾ ਛਪਾਉਣ ਦੀ ਤਿਆਰੀ ਕਰ ਰਹੇ ਸਨ। London Times ਵਿੱਚ ਇਸ ਬਾਰੇ ਰੋਜ਼ ਹੀ ਚਰਚਾਵਾਂ ਹੁੰਦੀਆਂ ਸਨ। ਮੇਰਾ ਉਨ੍ਹਾਂ ਨੂੰ ਮਿਲਣ ਦਾ ਮਕਸਦ ਸੀ ਕਿ Sikh Religion ਬਾਰੇ ਜਾਣਕਾਰੀ ਹਾਸਲ ਕੀਤੀ ਜਾਵੇ, ਪਰ ਉਨ੍ਹਾਂ ਮੈਨੂੰ ਗੱਲਬਾਤ ਕਰਨ ਲਈ ਸਿਰਫ 5 ਮਿੰਟ ਹੀ ਦਿੱਤੇ। ਉੱਥੇ ਮੈਂ ਵੇਖਿਆ ਕਿ ਇਸ ਦਫ਼ਾ ਮੈਕਾਲਫ ਸਾਹਿਬ ਨੇ ਕੇਸ ਲੰਬੇ ਕਰ ਲਏ ਸਨ ਤੇ ਉਨ੍ਹਾਂ ਦੀ ਦਾੜ੍ਹੀ ਵੀ ਕਾਫੀ ਲੰਬੀ ਹੋ ਗਈ ਸੀ। ਉਹ ਸਿੱਖ ਬਣਨਾ ਚਾਹੁੰਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜ਼ਿੰਦਗੀ ਬਾਰੇ ਚਰਚਾ ਕਰਦੇ ਹੋਏ ਮੈਂ ਆਖਰੀ ਸਵਾਲ ਪੁੱਛਿਆ ਸੀ ਕਿ ਭਾਈ ਘਨਈਆ ਜੀ ਕੌਣ ਸਨ? ਉਹ ਮੇਰੇ ਵੱਲ ਬਹੁਤ ਧਿਆਨ ਨਾਲ ਵੇਖਦੇ ਰਹੇ ਤੇ ਫਿਰ ਮੇਰੀ ਸੋਚ ਦਾ ਖਿਆਲ ਰੱਖਦੇ ਹੋਏ ਉਨ੍ਹਾਂ ਮੈਨੂੰ 5 ਮਿੰਟਾਂ ਦਾ ਸਮਾਂ ਹੋਰ ਬਖਸ਼ਿਆ ਅਤੇ ਪਾਸ ਬੈਠੇ ਕਾਨ੍ਹ ਸਿੰਘ ਜੋ ਸਿੱਖ ਵਿਦਵਾਨ ਸਨ, ਨੂੰ ਕਿਹਾ ਕਿ ਭਾਈ ਘਨਈਆ ਬਾਰੇ ਦੱਸਣ। ਕਾਨ੍ਹ ਸਿੰਘ ਜੀ ਦਾ ਪਰਿਚੈ ਦਿੰਦੇ ਹੋਏ ਉਨ੍ਹਾਂ ਮੈਨੂੰ ਦੱਸਿਆ ਕਿ ਕਾਨ੍ਹ ਸਿੰਘ ਜੀ ਨਾਭਾ (ਪੰਜਾਬ) ਹਿੰਦੁਸਤਾਨ ਤੋਂ ਹਨ ਅਤੇ ਮੈਂ ਇਨ੍ਹਾਂ ਨੂੰ ਆਪਣੇ ਨਾਲ ਲੰਡਨ ਲੈ ਆਇਆ ਹਾਂ, ਤਾਂ ਜੋ ਇਨ੍ਹਾਂ ਦੀ ਮੱਦਦ ਲੈ ਕੇ ਸਿੱਖ ਰਿਲੀਜਨ ਪੁਸਤਕ ਨੂੰ ਪ੍ਰਕਾਸ਼ਤ ਕਰਵਾ ਸਕਾਂ।

ਭਾਈ ਕਾਨ੍ਹ ਸਿੰਘ ਦਾ ਨਾਮ ਸੁਣ ਕੇ ਐਡਿਥ ਕੈਵਲ ਠਠੰਬਰ ਜਿਹੀ ਗਈ। ਉਸਨੇ ਕਾਨ੍ਹ ਸਿੰਘ ਜੀ ਨੂੰ ਬੜੀ ਅਸ਼ਰਧਾ ਨਾਲ ਵੇ ਖਿਆ। ਉਹ ਹੈਰਾਨ ਸੀ ਕਿ ਭਾਈ ਕਾਨ੍ਹ ਸਿੰਘ ਮੈਕਾਲਫ ਸਾਹਿਬ ਦੇ ਇੰਨੇ ਨੇੜੇ ਕਿਵੇਂ ਹੋ ਗਏ। ਉਹ ਕਾਫ਼ੀ ਦੇਰ ਤੱਕ ਭਾਈ ਸਾਹਿਬ ਵੱਲ ਤੱਕਦੀ ਰਹੀ ਤੇ ਫਿਰ ਉਸ ਨੇ ਭਾਈ ਕਾਨ੍ਹ ਸਿੰਘ ਨੂੰ ਪੁੱਛਿਆ ਕਿ ਸਿੰਘ ਸਾਹਿਬ ਜੀ, ਤੁਸੀਂ ਹਿੰਦੁਸਤਾਨ ਵਿੱਚ ਇੱਕ ਕਿਤਾਬ ਲਿਖੀ ਸੀ, ਜਿਹੜੀ ਅੰਗ੍ਰੇਜੀ ਭਾਸ਼ਾ ਵਿੱਚ ਹੈ। ਉਹ ਕਿਤਾਬ ਮੇ ਰੇ ਪਾਸ ਹੈ। ''ਹਮ ਹਿੰਦੂ ਨਹੀਂ ਹੈਂ'' ਮੈਂ ਤੁਹਾਡੇ ਤੋਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਇਹ ਕਿਤਾਬ ਪੰਜਾਬੀ ਜਾਂ ਉਰਦੂ ਵਿੱਚ ਕਿਉਂ ਨਹੀਂ ਲਿਖੀ ਗਈ? ਅੰਗ੍ਰੇਜੀ ਭਾਸ਼ਾ ਨੂੰ ਤਾਂ ਉਥੇ ਇੱਕ ਜਾਂ ਦੋ ਫੀਸਦੀ ਲੋਕ ਹੀ ਪੜ੍ਹ ਜਾਂ ਸਮਝ ਸਕਦੇ ਸਨ। ਇਸ ਤੋਂ ਇਲਾਵਾ ਤੁਸੀਂ ਲਿਖਾਰੀ ਹੋਣ ਦੇ ਨਾਤੇ ਆਪਣੀ ਪਛਾਣ ਨੂੰ ਕਿਉਂ ਛਿਪਾਉਂਦੇ ਰਹੇ ਹੋ। ਤੁਹਾਡੀ ਇਹ ਕਿਤਾਬ 30 ਜੂਨ 1899 ਈ: ਨੂੰ ਪੰਜਾਬੀ ਗੇਜ਼ਿਟ ਵਿੱਚ 447 ਨੰਬਰ ਤੇ ਦਰਜ ਹੈ। ਉਥੇ ਕਿਤਾਬ ਦਾ ਟਾਈਟਲ ਹੈ "We (Sikhs) are not Hindus"ਤੇ ਲਿਖਾਰੀ ਦਾ ਨਾਮ ਐਚ.ਬੀ. ਹੈ। ਆਪਣਾ ਅਸਲੀ ਨਾਮ ਤੁਸਾਂ ਸੰਨ 1907 ਈ: ਵਿੱਚ ਲਿਖਣਾ ਸ਼ੁਰੂ ਕੀਤਾ ਹੈ। ਤੁਸੀਂ ਐਸਾ ਕਿਉਂ ਕੀਤਾ ਸੀ?

ਭਾਈ ਕਾਨ੍ਹ ਸਿੰਘ ਜੀ ਚੁੱਪ ਰਹੇ। ਉਨ੍ਹਾਂ ਦੇ ਚਿਹਰੇ ਤੇ ਕੋਈ ਉਲਝਨ ਨਹੀਂ ਸੀ। ਉਨ੍ਹਾਂ ਮੈਕਾਲਫ ਸਾਹਿਬ ਵੱਲ ਤੱਕਿਆ। ਉਹ ਵੀ ਉਸੇ ਤਰਾਂ ਹਸ਼ਾਸ਼ ਬਸ਼ਾਸ਼ ਸਨ। ਉਹ ਵੀ ਚੁੱਪ ਰਹੇ। ਫਿਰ ਕੁੱਝ ਪੱਲ ਰੁਕ ਕੇ ਮੈਕਾਲਫ ਸਾਹਿਬ ਨੇ ਐਡਿਥ ਕੈਂਵਲ ਦਾ ਪਰੀਚਯ ਕਾਨ੍ਹ ਸਿੰਘ ਜੀ ਨੂੰ ਦਿੱਤਾ। ਉਨ੍ਹਾਂ ਕਾਨ੍ਹ ਸਿੰਘ ਨੂੰ ਦੱਸਿਆ ਕਿ ਐਡਿਥ ਕੈਵਲ ਦੇ ਪਿਤਾ ਇੱਕ ਮਹਾਨ ਵਿਦਵਾਨ ਸਨ। ਭਾਰਤ ਆਉਣ ਤੋਂ ਪਹਿਲਾਂ ਮੈਂ ਉਨ੍ਹਾਂ ਪਾਸ ਪੜ੍ਹਦਾ ਰਿਹਾ ਹਾਂ ਉਨ੍ਹਾਂ ਦਾ ਨਾਮ Reverend Frederick Cavell ਸੀ। ਉਹ 45 ਸਾਲਾਂ ਤੱਕ Vicar ਰਹੇ। ਉਹ ਇੱਕ ਅਜਿਹੇ ਪਾਦਰੀ ਤੇ ਧਾਰਮਿਕ ਆਗੂ ਸਨ ਜਿਨ੍ਹਾਂ ਦਾ ਫਲਸਫਾ ਸੀ "Share with the less fortunate"। ਉਨ੍ਹਾਂ ਨੂੰ ਸਿੱਖ ਅਸੂਲਾਂ ਦੀ ਪੂਰੀ ਜਾਣਕਾਰੀ ਸੀ ਤੇ ਉਸਦਾ ਸਦਕਾ ਮੇਰਾ ਝੁਕਾਅ ਵੀ ਸਿੱਖੀ ਆਦਰਸ਼ਾਂ ਵੱਲ ਰਿਹਾ, ਅਤੇ ਮੈਂ ਭਾਰਤ ਵਿੱਚ ਆ ਕੇ ਇਸ ਮਹਾਨ ਧਰਮ ਨੂੰ ਅਪਣਾਉਣ ਬਾਰੇ ਸੋਚਣ ਲੱਗ ਪਿਆ। Reverend Frederick ਹੁਣ ਨਹੀਂ ਰਹੇ। ਐਡਿਥ ਕੈਵਲ ਸਾਡੀ ਫੈਮਲੀ ਫ੍ਰੇਂਡ ਹੈ। ਇਹ ਸਿੱਖ ਇਤਿਹਾਸ ਦੀਆਂ ਸਾਰੀਆਂ ਉਪਲੱਬਧ ਕਿਤਾਬਾਂ ਪੜ੍ਹਦੀ ਹੈ। ਇਸ ਨੇ ਤੁਹਾਡੇ ਪਿਤਾ ਜੀ, ਸੰਤ ਨਰੈਣ ਸਿੰਘ ਬਾਰੇ ਵੀ ਪੜ੍ਹਿਆ ਹੈ, ਕਿ ਇਕੋ ਸਟੇਜ ਤੋਂ ਉਨ੍ਹਾਂ ਨੇ ਬਾਬਾ ਖੇਮ ਸਿੰਘ ਬੇਦੀ ਨਾਲ ਰਲ ਕੇ ਇੱਕ ਬਿਆਨ ਦਿੱਤਾ ਸੀ ਕਿ ਸਿੱਖ ਹਿੰਦੂਆਂ ਤੋਂ ਵੱਖਰੇ ਨਹੀਂ ਹਨ। ਇਸ ਬਾਰੇ ਤੁਹਾਡੇ ਪਿਤਾ ਜੀ ਦੀ ਲਿਖੀ ਕਿਤਾਬਚਾ (Tract) ਜਿਹੜੀ ਕਿ 1899 ਈ: ਵਿੱਚ ਛਾਪਿਆ ਗਿਆ ਸੀ, ਉਸਦੀ ਇੱਕ ਕਾਪੀ ਐਡਿਥ ਕੈਵਲ ਪਾਸ ਹੈ, ਜਿਸ ਦਾ ਜਿਕਰ ਇਹ ਆਮ ਤੌਰ ਤੇ ਕਰਦੀ ਰਹਿੰਦੀ ਹੈ। ਉਸ ਟ੍ਰੈਕਟ ਨੂੰ ਪੜ੍ਹ ਕੇ ਇਹ ਬਹੁਤ ਦੁੱਖੀ ਹੁੰਦੀ ਹੈ। ਅਜੇ ਮੈਕਾਲਫ ਸਾਹਿਬ ਬੋਲ ਹੀ ਰਹੇ ਸਨ, ਕਿ ਐਡਿਥ ਇੱਕ ਦਮ ਖੜ੍ਹੀ ਹੋ ਗਈ ਤੇ ਮੈਕਾਲਫ ਸਾਹਿਬ ਤੋਂ ਛੁੱਟੀ ਮੰਗਣ ਲੱਗੀ। ਮੈਕਾਲਫ ਸਾਹਿਬ ਤੇ ਭਾਈ ਕਾਨ੍ਹ ਸਿੰਘ ਜੀ, ਦੋਵੇਂ ਖੜ੍ਹੇ ਹੋ ਗਏ। ਸ਼ਿਸ਼ਟਾਚਾਰ ਨੂੰ ਨਿਭਾਉਂਦੇ ਹੋਏ ਮੈਕਾਲਫ ਸਾਹਿਬ ਐਡਿਥ ਨੂੰ ਬਾਹਰ ਛੱਡਣ ਗਏ। ਐਪਰ

ਨਾਰਾਜ਼ ਹੋਈ ਐਡਿਥ ਨੂੰ. ਅਗਲੇ ਦਿਨ ਰਾਤ ਦੇ ਭੋਜਨ ਤੇ ਆਉਣ ਲਈ, ਰਾਜ਼ੀ ਕਰ ਹੀ ਲਿਆ। ਐਡਿਥ ਉਥੋਂ ਜਾਣ ਲੱਗਿਆਂ ਬਹੁਤ ਉਦਾਸ ਸੀ। ਦੂਸਰੇ ਦਿਨ ਜਦ ਰਾਤ ਦੇ ਖਾਣੇ ਤੇ ਮੈਕਾਲਫ ਸਾਹਿਬ ਦੇ ਘਰ ਉਹ ਗਈ ਤਾਂ ਉਦੋਂ ਭਾਈ ਕਾਨ੍ਹ ਸਿੰਘ ਉਥੇ ਨਹੀਂ ਸਨ। ਉਹ ਆਪਣੇ ਹੋਟਲ ਵਿੱਚ ਹੀ ਸਨ। ਭਾਈ ਸਾਹਿਬ ਦੀ ਗੈਰ-ਹਾਜ਼ਰੀ ਨੇ ਮਿਸ. ਐਡਿਥ ਕੈਵਲ ਨੂੰ ਖੁਸ਼ੀ ਦਿੱਤੀ।

ਐਡਿਥ ਕੈਵਲ ਨੇ ਸੂਰਤ ਸਿੰਘ ਨੂੰ ਦੱਸਿਆ ਕਿ ਮੈਨੂੰ ਮੈਕਾਲਫ ਸਾਹਿਬ ਨੇ ਰਾਤ ਦੇ ਖਾਣੇ ਤੇ ਕਿਉਂ ਬੁਲਾਇਆ ਸੀ? ਉਹ ਚਾਹੁੰਦੇ ਸੀ ਕਿ ਮੇਰੀਆਂ ਗਲਤ ਫਹਿਮੀਆਂ ਨੂੰ ਦੂਰ ਕੀਤਾ ਜਾਵੇ ਅਤੇ ਉਹ ਇਸ ਵਿੱਚ ਕਾਮਯਾਬ ਵੀ ਹੋਏ। ਮੈਕਾਲਫ ਸਾਹਿਬ ਨੇ Bertend Russel ਦਾ ਜ਼ਿਕਰ ਕੀਤਾ, ਅੱਜ ਸਵੇਰੇ ਰਸਲ ਜੀ ਆਏ ਸਨ। ਤੀਹ ਕੁ ਸਾਲਾਂ ਦਾ ਇਹ ਇੱਕ ਹੋਣਹਾਰ ਵਿਦਵਾਨ ਹੈ, ਅਤੇ ਵਿਚਾਰ ਵਟਾਂਦਰਾ ਕਰ ਰਿਹਾ ਸੀ। ਅੰਗ੍ਰੇਜ਼ੀ ਵਿੱਚ ਛਪੇ ਇਸ Sikh Scripture ਨੂੰ ਪੜ੍ਹ ਕੇ ਪੱਛਮੀ ਚਿੰਤਕਾਂ ਨੂੰ Food for Thought ਮਿਲਿਆ ਹੈ। ਪੂਰਬ ਦੇ ਧਰਮਾਂ ਨੂੰ ਭਾਵ Oriental Religion ਦੀ ਉੱਚਤਮਤਾ ਨੂੰ ਉਹ ਮਹਿਸੂਸ ਕਰਨ ਲੱਗ ਪਏ ਹਨ। 'ਪਾਤਾਲਾ ਪਾਤਾਲ ਲਖ ਅਗਾਸਾ ਆਗਾਸ' ਇਸ ਤੁੱਕ ਉੱਪਰ ਬਹੁਤ ਚਰਚਾ ਹੁੰਦੀ ਹੈ। ਇਨ੍ਹਾਂ ਤੁੱਕਾਂ ਨੇ ਪੱਛਮੀ ਸੱਭਿਅਤਾ ਦੇ ਚਿੰਤਕਾਂ ਨੂੰ ਟੁੰਬਿਆ ਹੈ। ਰੱਬ ਹਰ ਜਗਾ ਹੈ। ਲੱਖਾਂ ਆਕਾਸ਼ਾਂ ਦੀ ਥਿਊਰੀ (Theory), ਪੱਛਮੀ ਚਿੰਤਕਾਂ ਤੇ ਫਿਲਾਸਫਰਾਂ ਵਿੱਚ ਚਰਚਾ ਦਾ ਵਿਸ਼ਾ ਬਣ ਗਈ ਹੈ।

ਮੈਂ ਹੁਣ ਭਾਈ ਕਾਨ੍ਹ ਸਿੰਘ ਜੀ ਬਾਬਤ ਤੁਹਾਨੂੰ ਕੁੱਝ ਦੱਸਣਾ ਚਾਹੂੰਗਾ। ਮੈਂ ਬਹੁਤ ਸਾਰੇ ਸਿੱਖ ਬੁੱਧੀਜੀਵਾਂ ਦਾ ਰਿਣੀ ਹਾਂ ਅਤੇ ਮੈਂ ਰਿਣੀ ਹਾਂ ਭਾਈ ਕਾਨ੍ਹ ਸਿੰਘ ਨਾਭੇ ਦਾ ਵੀ। ਵਿਦਵਾਨਾਂ ਨੇ ਕਈ ਦਫ਼ਾ ਆਪਣਾ ਨਾਮ ਪਰਦੇ ਵਿੱਚ ਰੱਖ ਕੇ ਵੀ ਇਲਾਹੀ ਸੁਨੇਹਾ ਲੋਕਾਂ ਤੱਕ ਪਹੁੰਚਾਇਆ ਹੈ। ਪੰਜਾਬ ਵਿੱਚ ਦੋ ਫੀਸਦੀ ਲੋਕ ਹੀ ਹਨ ਜਿਹੜੇ ਅੰਗ੍ਰੇਜ਼ੀ ਸਮਝ ਸਕਦੇ ਹੋਣਗੇ ਜਾਂ ਅੰਗ੍ਰੇਜ਼ੀ ਪੜ੍ਹ ਸਕਦੇ ਹੋਣਗੇ। ਇਨ੍ਹਾਂ ਦੋ ਫੀਸਦੀ ਲੋਕਾਂ ਨੂੰ ਹੀ ਸੰਦੇਸਾ ਦੇਣਾ ਭਾਈ ਕਾਨ੍ਹ ਸਿੰਘ ਲਈ ਜਰੂਰੀ ਸੀ ਕਿ ਹੁਣ ਸਿੱਖ ਹਿੰਦੂ ਨਹੀਂ ਰਹੇ। ਬੜਾ ਲੰਬਾ ਸਫਰ ਸਿੱਖਾਂ ਨੇ ਤੈਅ ਕੀਤਾ ਹੈ। ਪੰਜਾਬ ਵਿੱਚ ਜਿਤਨੇ ਵੀ ਰਾਜੇ ਜਾਂ ਮਹਾਰਾਜੇ ਸਨ, ਉਹ ਸਾਰੇ ਹੀ ਬਾਵਿਆਂ ਦੇ ਅਨਿਨ ਭਗਤ ਸਨ, ਅਲਬਤਾ ਕਪੂਰਥਲਾ ਦੇ ਕੰਵਰ ਬਿਕ੍ਰਮ ਸਿੰਘ ਪੂਰਨ ਸ਼ਰਧਾਵਾਨ ਸਿੱਖ ਹੈ ਸਨ ਇਨ੍ਹਾਂ ਬਾਵਿਆਂ ਵਿੱਚ ਸਭ ਤੋਂ ਪੇਸ਼ ਖੇਮ ਸਿੰਘ ਬੇਦੀ ਸਨ। ਜਦੋਂ ਮੈਂ ਲਾਹੌਰ ਡਵੀਜਨ ਦਾ ਮੈਜਿਸਟ੍ਰੇਟ ਸੀ, ਉਦੋਂ ਇਕਲੇ ਮਿੰਟਗੁਮਰੀ ਦੇ ਇਲਾਕੇ ਵਿੱਚ ਖੇਮ ਸਿੰਘ ਪਾਸ 28000 ਏਕੜ ਜ਼ਮੀਨ ਸੀ। ਇਹ ਜਮੀਨ ਇਨ੍ਹਾਂ ਪਾਸ ਇਨ੍ਹਾਂ ਦੀ ਸਿੱਖੀ ਸੇਵਕੀ ਦੇ ਕਾਰਨ ਹੀ ਆਈ ਹੈ। ਕੁਝ ਜਮੀਨ ਸਰਕਾਰ ਨੇ ਵੀ ਬਖਸ਼ੀ ਹੈ। ਇਸ ਤੋਂ ਇਲਾਵਾ ਰਾਵਲਪਿੰਡੀ ਤੇ ਨਾਹਨ ਦੇ ਇਲਾਕੇ ਵਿੱਚ ਬਹੁਤ ਸਾਰੀ ਜਮੀਨ ਦੇ ਇਹ ਮਾਲਕ ਸਨ। 12 ਅਪ੍ਰੈਲ 1801 ਈ: ਵਿੱਚ ਬਾਬਾ ਸਾਹਿਬ ਸਿੰਘ ਬੇਦੀ ਜੋ ਖੇਮ ਸਿੰਘ ਬੇਦੀ ਦੇ ਦਾਦਾ ਜੀ ਸਨ, ਉਨ੍ਹਾਂ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ-ਤਿਲਕ ਵੇਲੇ ਜੋ ਬਾਬਾ ਸਾਹਿਬ ਸਿੰਘ ਬੇਦੀ ਨੇ ਕੀਤਾ ਸੀ, ਉਨ੍ਹਾਂ ਕਾਂਗੜਾ ਵਿੱਚ 72 ਪਿੰਡਾਂ ਦੀ ਜਮੀਨ ਅਨੁਦਾਨ ਵਜੋਂ ਦਿੱਤੀ ਸੀ। ਉਹ ਸਾਰੀ ਜਮੀਨ ਮਿੰਟਗੁਮਰੀ ਵਿਚਲੀ ਜਮੀਨ ਤੋਂ ਬਹੁਤ ਹੀ ਜਿਆਦਾ ਸੀ। ਪ੍ਰੋ: ਗੁਰਮੁੱਖ ਸਿੰਘ ਇਨ੍ਹਾਂ ਬਾਵਿਆਂ (ਭਾਵ ਸੋਢੀ ਤੇ ਬੇਦੀ ਤਬਕੇ ਦੀ ਜਿਹੜੇ ਗੁਰੂ ਗੱਦੀ ਨਹੀਂ ਸਨ ਛੱਡਣਾ ਚਾਹੁੰਦੇ) ਨਾਲ ਸਿੱਧੀ ਟੱਕਰ ਲੈ ਰਹੇ ਸਨ। ਇਸ ਲਈ ਉਨ੍ਹਾਂ ਨੇ ਪ੍ਰੋ: ਗੁਰਮੁੱਖ ਸਿੰਘ ਨੂੰ ਸਿੱਖ ਪੰਥ ਤੋਂ ਬੇਦਖਲ ਕਰ ਦਿੱਤਾ ਸੀ ਤੇ ਹੁਣ ਮਰਨ ਉਪਰੰਤ ਵੀ ਉਹ ਸਿੱਖ ਪੰਥ ਦਾ ਸਦੱਸਿਆ ਨਹੀਂ ਮੰਨਿਆ ਜਾਂਦਾ ਸੀ। ਕਾਨ੍ਹ ਸਿੰਘ ਦੇ ਪਿਤਾ ਵੀ ਇਨ੍ਹਾਂ ਬਾਵਿਆਂ ਦੇ ਅਨਿਨ ਭਗਤ ਹਨ। ਇਸ ਲਈ ਅਗਰ ਪੈਂਤਰਾ ਬਦਲ ਕੇ ਕੋਈ ਕਦਮ ਕਾਨ੍ਹ ਸਿੰਘ ਨੇ ਚੁੱਕਿਆ ਹੈ ਤਾਂ ਉਹ ਸਿਆਣਪ ਹੈ, ਦੋਸ਼ ਨਹੀਂ।

ਭਾਈ ਕਾਨ੍ਹ ਸਿੰਘ ਪ੍ਰੋ: ਗੁਰਮੁੱਖ ਸਿੰਘ ਦੇ ਖਾਸ ਦੋਸਤਾਂ ਵਿਚੋਂ ਸਨ। ਪ੍ਰੋ: ਗੁਰਮੁੱਖ ਸਿੰਘ, ਭਾਈ ਕਾਨ੍ਹ ਸਿੰਘ ਅਤੇ ਗਿਆਨੀ ਦਿੱਤ ਸਿੰਘ ਅਜਿਹੇ ਵਿਦਵਾਨ ਸਨ ਜਿਹੜੇ ਉਸ ਵੇਲੇ ਸਿੱਖ ਕੌਮ ਦਾ ਮਾਰਗ ਦਰਸ਼ਨ ਕਰਦੇ ਰਹੇ। ਮੈਂ ਇਨ੍ਹਾਂ ਸੱਜਣਾਂ ਦੀ ਬਹੁਤ ਇਜ਼ਤ ਕਰਦਾ ਹਾਂ। ਇਨ੍ਹਾਂ ਸਦਕਾ ਹੀ ਸਿੱਖ ਪੰਥ ਆਪਣੀਆਂ ਉਚਾਈਆਂ ਛੂਵੇਗਾ। ਐਡਿਥ ਜੀ ਤੁਸੀਂ ਸਿੱਖ ਕੌਮ ਬਾਰੇ ਕਾਫੀ ਜਾਣਕਾਰੀ ਹਾਸਲ ਕਰ ਰਹੇ ਹੋ। ਜੇ ਚਾਹੋ ਤਾਂ ਭਾਰਤ ਜਾ ਕੇ ਉਥੇ ਲੱਖਾਂ ਦੀ ਗਿਣਤੀ ਵਿੱਚ ਗਰੀਬੀ ਰੇਖਾ ਤੋਂ ਹੇਠਾਂ ਵਿਚਰਦੇ ਸਿੱਖਾਂ ਵਿੱਚ ਜਾ ਵਸੋ, ਤੇ ਉਨ੍ਹਾਂ ਦੀ ਸੇਵਾ ਕਰੋ। ਇਕ ਗੱਲ ਹੋਰ, ਕਿ ਭਾਈ ਕਾਨ੍ਹ ਸਿੰਘ ਨੇ O.M. King ਨੂੰ ਜੋ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਸਨ, ਕਹਿ ਕੇ ਸਵਰਨ ਮੰਦਿਰ ਦੀਆਂ ਪਰਿਕਰਮਾ ਵਿਚੋਂ ਸਾਰੇ ਬੁੱਤ 1905 ਈ: ਵਿੱਚ ਚੁੱਕਵਾ ਦਿਤੇ ਸਨ। ਵੈਸੇ ਇਹ ਕਾਨੂੰਨੀ ਉਲੰਘਣਾ ਸੀ, ਪਰ ਇਹ ਉਲੰਘਣਾ ਇੱਕ ਡਿਪਟੀ ਕਮਿਸ਼ਨਰ ਕਰ ਸਕਦਾ ਸੀ, ਇਕ ਬਹਾਨਾ ਲਾ ਕੇ ਕਿ ਸ਼ਹਿਰ ਦੀ ਅਮਨ ਸ਼ਾਂਤੀ ਬਹਾਲ ਰੱਖਣ ਲਈ ਐਸਾ ਕਰਨਾ ਜਰੂਰੀ ਹੈ। ਕਾਨੂੰਨੀ

ਤੌਰ ਤੇ ਇਹ ਮੰਦਿਰ ਕਿਸੇ ਸਿੱਖ ਦੀ ਜਾਇਦਾਦ ਨਹੀਂ ਸੀ ਰਹਿ ਗਏ। ਇਹ ਗੁਰੂਦੁਆਰੇ ਕਾਨੂੰਨ ਦੀ ਨਿਗਾਹ ਵਿੱਚ ਮਹੰਤਾਂ ਦੀ ਜਾਇਦਾਦ ਹਨ ਤੇ ਮਹੰਤ ਜਿਸ ਮੂਰਤੀ ਨੂੰ ਚਾਹੁੰਦੇ, ਉਸ ਦੀ ਪੂਜਾ ਉਹ ਗੁਰੂਦੁਆਰੇ ਵਿੱਚ ਰੱਖ ਕੇ ਕਰਵਾ ਰਹੇ ਹਨ। ਅੱਜ ਜਦ ਤੁਸੀਂ ਮੇਰੇ ਪਾਸ ਬੈਠੇ ਹੋ ਪੰਜਾਬ ਦੇ ਲੱਗਭੱਗ 262 ਗੁਰੂਦੁਆਰੇ ਮਹੰਤਾਂ ਤੇ ਉਦਾਸੀਆਂ ਦੇ ਕਬਜੇ ਵਿੱਚ ਹਨ। ਸਿੱਖ ਜਦੋਂ ਪਹਾੜਾਂ, ਕੰਦਰਾਂ ਤੇ ਜੰਗਲਾਂ ਵਿੱਚ ਮੁਗਲਾਂ ਦੇ ਜ਼ੁਲਮਾਂ ਕਾਰਨ ਸ਼ਰਨ ਲੈਂਦੇ ਰਹੇ ਸਨ ਉਦੋਂ ਇਨ੍ਹਾਂ ਪੂਜਾ ਸਥਾਨਾਂ ਦੀ ਦੇਖ ਰੇਖ ਇਨ੍ਹਾਂ ਮਹੰਤਾਂ ਤੇ ਬਾਵਿਆਂ ਦੇ ਹਿੱਸੇ ਆਈ.ਸੀ। ਇਹ ਮਹੰਤ 1716 ਈ: ਤੋਂ ਲੈ ਕੇ 1800 ਈ: ਤੱਕ ਜਦ ਤੱਕ ਸਿੱਖਾਂ ਦਾ ਰਾਜ ਆਇਆ ਇਹ ਸਿੱਖ ਧਰਮ ਅਸਥਾਨਾਂ ਦੇ ਪੁਜਾਰੀ ਰਹੇ। ਸਿੱਖ ਰਾਜ ਵੇਲੇ ਕੋਈ ਸ਼ਾਹੀ ਫਰਮਾਨ ਨਹੀਂ ਜਾਰੀ ਕੀਤਾ ਗਿਆ ਕਿ ਸਾਰੇ ਗੁਰੂਦੁਆਰੇ ਸਿੱਖ ਪੁਜਾਰੀਆਂ ਦੇ ਕਬਜੇ ਵਿੱਚ ਵਾਪਸ ਦਿੱਤੇ ਜਾਣ ਜਿਸ ਦੀ ਆਸ ਸਾਰੇ ਸਿੱਖ ਕਰ ਰਹੇ ਸਨ। ਮੁਗਲ ਬਾਦਸ਼ਾਹ ਫਖਰ ਸਿਆਰ ਦੇ ਵਕਤਾਂ ਵਿੱਚ ਸਿੱਖਾਂ ਦੀਆਂ ਜਮੀਨਾਂ ਜਾਇਦਾਦਾਂ ਕੁਰਕ ਕਰ ਦਿੱਤੀਆਂ ਗਈਆਂ ਸਨ। ਹੌਲੀ ਹੌਲੀ ਸਭ ਸਿੱਖ ਪੂਜਾ ਸਥਾਨ ਮਹੰਤਾਂ ਨੇ ਆਪਣੇ ਨਾਵਾਂ ਤੇ ਕਰਵਾ ਲਏ ਪਰ ਅੱਜ ਪੰਜਾਬ ਅੰਗ੍ਰੇਜ਼ਾਂ ਅਧੀਨ ਹੈ। ਅੰਗ੍ਰੇਜ਼ ਕੌਮ ਬਹੁਤ ਸਿਆਣੀ ਤੇ ਅਨੁਸ਼ਾਸ਼ਨ ਵਿੱਚ ਯਕੀਨ ਰੱਖਦੀ ਹੈ। ਆਉਣ ਵਾਲੇ ਦਿਨਾਂ ਵਿੱਚ British Govt। ਸਿੱਖਾਂ ਦੇ ਹੱਕ ਵਿੱਚ ਇੱਕ ਕਾਨੂੰਨ ਜਰੂਰ ਬਣਾ ਦੇਵੇਗੀ ਕਿ ਸਿੱਖ, ਕਿਉਂਕਿ ਹਿੰਦੂ ਨਹੀਂ ਹਨ ਤਾਂ ਸਾਰੇ ਸਿੱਖ ਗੁਰੂਦੁਆਰੇ ਸਿੱਖਾਂ ਦੇ ਹਵਾਲੇ ਕੀਤੇ ਜਾਣ।

ਮੈਕਸ ਆਰਥਰ ਮੈਕਾਲਫ, ਜਿਵੇਂ ਮੈਂ ਦੱਸ ਚੁੱਕੀ ਹਾਂ, ਕਿ ਇੱਕ ਬਹੁਤ ਹੀ ਵਿਦਵਾਨ ਵਿਅਕਤੀ ਸਨ। ਸਿੱਖ ਬੁੱਧੀਜੀਵੀ ਪ੍ਰੋ: ਗੁਰਮੁੱਖ ਸਿੰਘ ਤੇ ਭਾਈ ਕਾਨ੍ਹ ਸਿੰਘ ਨਾਭਾ ਦੇ ਗੂੜ੍ਹੇ ਮਿੱਤਰ ਸਨ। ਆਪ ਅੰਗਰੇਜ ਸਰਕਾਰ ਦੀ ਪਾਲਿਸੀ ਜੋ ਸਿੱਖਾਂ ਨੂੰ ਈਸਾਈ ਬਣਾਉਣਾ ਚਾਹੁੰਦੀ ਸੀ ਉਸ ਨੂੰ ਪਸੰਦ ਨਹੀਂ ਸੀ ਕਰਦੇ। ਇਸ ਲਈ ਆਪ ਨੇ 1893 ਈ: ਵਿੱਚ ICS ਤੋਂ ਅਸਤੀਫਾ ਦੇ ਦਿੱਤਾ ਤੇ ਭਾਈ ਕਾਨ੍ਹ ਸਿੰਘ ਦੀ ਮੱਦਦ ਲੈ ਕੇ ਗੁਰੂ ਗ੍ਰੰਥ ਸਾਹਿਬ ਦਾ ਅੰਗ੍ਰੇਜ਼ੀ ਵਿੱਚ ਤਰਜਮਾ ਕਰਨਾ ਸ਼ੁਰੂ ਕੀਤਾ। ਤਰਜਮਾ ਕੀਤੇ ਗੁਰੂ ਗ੍ਰੰਥ ਸਾਹਿਬ ਨੂੰ ਛਪਵਾਉਣ ਲਈ ਭਾਈ ਕਾਨ੍ਹ ਸਿੰਘ ਨੂੰ ਮੈਕਾਲਫ ਜੀ ਨਾਲ ਲੰਡਨ ਆ ਗਏ ਸਨ। ਇਸ ਤਰਜਮੇ ਲਈ ਲੱਗਭੱਗ 15 ਸਾਲਾਂ ਦਾ ਸਮਾਂ ਲੱਗਿਆ ਤੇ 6 ਭਾਗਾਂ ਵਿੱਚ 2440 ਪੰਨਿਆਂ ਅੰਦਰ 1904 ਈ: ਨੂੰ ਆਕਸਫੋਰਡ ਯੂਨੀਵਰਸਿਟੀ ਪ੍ਰੈਸ ਆਕਸਫੋਰਡ ਤੋਂ ਇਹ ਤਰਜ਼ਮਾ ਛੱਪ ਕੇ ਬਾਹਰ ਆਇਆ। 1913 ਵਿੱਚ ਆਪ ਚਲਾਣਾ ਕਰ ਗਏ। ਆਪਣੀ ਆਖਰੀ ਉਮਰ ਵਿੱਚ ਆਪ ਗੁਰੂ ਦੇ ਸਿੱਖ ਸੱਜ ਗਏ ਸਨ।

ਸੂਰਤ ਸਿੰਘ ਜੀ, ਤੁਹਾਡੀ ਸੁਨਣ ਸ਼ਕਤੀ ਤੋਂ ਮੈਂ ਬਹੁਤ ਹੀ ਪ੍ਰਭਾਵਿਤ ਹੋਈ ਹਾਂ। ਥੋੜੀ-ਥੋੜੀ ਦੇਰ ਬਾਅਦ ਗੱਲਾਂ ਨੂੰ ਵਿੱਚ ਛੱਡ ਕੇ ਮੈਂ ਉੱਠ ਕੇ ਚਲੀ ਜਾਂਦੀ ਹਾਂ। ਉਸਦਾ ਕਾਰਨ ਮੇਰੇ ਮਰੀਜ ਹਨ। ਦੋ ਸਿੱਖ ਸਿਪਾਹੀ ਬੁਰੀ ਤਰਾਂ ਘਾਇਲ ਹੋਏ ਹਨ। ਉਨ੍ਹਾਂ ਦੀ ਸੇਵਾ ਕਰਨੀ ਜ਼ਰੂਰੀ ਹੈ। ਮੈਂ ਉਨ੍ਹਾਂ ਦੀ ਹਾਲਤ ਵੇਖ ਕੇ ਵਾਪਸ ਆਉਂਦੀ ਹਾਂ ਜਦ ਤੱਕ ਤੁਸੀਂ ਆਰਾਮ ਕਰ ਲਉ। ਇੰਨਾਂ ਕਹਿ ਕੇ ਕੈਵਲ ਜ਼ਖ਼ਮੀਆਂ ਨੂੰ ਵੇਖਣ ਚੱਲੀ ਗਈ। ਸੂਰਤ ਸਿੰਘ ਨੇ ਐਡਿਥ ਕੈਵਲ ਨੂੰ ਉਸਦੀਆਂ ਖੂਬੀਆਂ ਕਰਕੇ ਦਿਲ ਹੀ ਦਿਲ ਵਿੱਚ ਪ੍ਰਣਾਮ ਕੀਤਾ। ਉਸ ਨੇ ਸੋਚਿਆ ਕਿ ਇਹੋ ਜਿਹੇ ਲੋਕਾਂ ਨੂੰ ਜਿਵੇਂ ਭਾਈ ਘਨਈਆ ਸਨ ਜਾਂ ਐਡਿਥ ਕੈਵਲ ਹੈ, ਇਨ੍ਹਾਂ ਨੂੰ ਰੱਬ ਬਹੁਤ ਹੀ ਪਿਆਰ ਕਰਦਾ ਹੋਵੇਗਾ ਕਿਉਂਕਿ ਇਹ ਰੱਬ ਦੇ ਬੰਦਿਆਂ ਨੂੰ ਪਿਆਰ ਕਰਦੇ ਹਨ।

ਦੋ ਘੰਟਿਆਂ ਬਾਅਦ ਐਡਿਥ ਕੈਵਲ ਸੂਰਤ ਸਿੰਘ ਦੇ ਤੰਬੂ ਵਿੱਚ ਵਾਪਸ ਆਈ। ਉਸ ਨੇ ਆ ਕੇ ਸੂਚਿਤ ਕੀਤਾ ਕਿ ਦੋ ਸਿੱਖ ਜਖਮੀ ਅਕਾਲ ਚਲਾਣਾ ਕਰ ਗਏ ਹਨ। ਤੀਸਰਾ ਜ਼ਖਮੀ ਸਿਪਾਹੀ ਪ੍ਰੇਮ ਸਿੰਘ ਕਾਫੀ ਠੀਕ ਹੈ। ਇਹ ਫੌਜੀ ਪ੍ਰੇਮ ਸਿੰਘ ਅੰਗ੍ਰੇਜੀ ਕਾਫੀ ਅੱਛੀ ਤਰ੍ਹਾਂ ਬੋਲ ਸਕਦਾ ਹੈ। ਮਿਸ਼ਨ ਸਕੂਲ ਲੁਧਿਆਣਾ ਤੋਂ ਪੜ੍ਹ ਕੇ ਫਿਰ ਉਸ ਨੇ ਬੀ.ਏ. ਪਾਸ ਕੀਤੀ ਹੈ। ਉਸ ਨੂੰ ਸਿੱਖ ਆਦਰਸ਼ ਆਪਣੀ ਜਾਨ ਨਾਲੋਂ ਵੀ ਜਿਆਦਾ ਅਜ਼ੀਜ਼ ਹਨ। ਉਹ ਨਿਡਰ ਤੇ ਵਿਚਾਰਵਾਨ ਹੈ। ਇੱਕ ਗੱਲ ਹੋਰ, ਜਰਮਨ ਦੀਆਂ ਫੌਜਾਂ ਬਿਲਗ੍ਰੇਡ ਵੱਲ ਤੇਜ਼ੀ ਨਾਲ ਵੱਧ ਰਹੀਆਂ ਹਨ। ਮੇਜਰ ਐਡਵਰਡ ਨੇ ਹੁਕਮ ਕੀਤਾ ਹੈ ਕਿ ਤੁਸੀਂ ਦੋਵੇਂ ਫੌਜੀਆਂ ਨੂੰ, ਭਾਵ ਤੁਹਾਨੂੰ ਤੇ ਸਿਪਾਹੀ ਪ੍ਰੇਮ ਸਿੰਘ ਨੂੰ, ਲੰਡਨ ਭੇਜ਼ ਦਿੱਤਾ ਜਾਵੇ। ਕਿਸੇ ਵੇਲੇ ਵੀ ਮਿਲਟਰੀ ਦੇ ਟਰੱਕ ਆ ਜਾਣਗੇ ਤੇ ਤੁਹਾਨੂੰ ਲੈ ਜਾਣਗੇ। ਲੰਡਨ ਪਹੁੰਚ ਕੇ ਤੁਹਾਡੇ ਪੱਟ ਵਿੱਚ ਲੱਗੀ ਗੋਲੀ ਕੱਢਣ ਦੀ ਕੋਸ਼ਿਸ਼ ਕੀਤੀ ਜਾਵੇਗੀ। ਫਿਰ ਐਡਿਥ ਗੰਭੀਰ ਹੋ ਕੇ ਬੋਲੀ, ਜੰਗ ਖਤਮ ਹੋਣ ਤੱਕ ਜੇ ਮੈਂ ਬੱਚ ਗਈ ਤਾਂ ਤੁਹਾਨੂੰ ਜਰੂਰ ਮਿਲਾਂਗੀ। ਮੈਂ ਅੰਮ੍ਰਿਤਸਰ ਜਰੂਰ ਮੱਥਾ ਟੇਕਣਾ ਚਾਹੁੰਦੀ ਹਾਂ।

ਕੁੱਝ ਦਿਨਾਂ ਬਾਅਦ ਜਰਮਨ ਦੀਆਂ ਫੌਜਾਂ ਨੇ ਬੈਲਜੀਅਮ ਨੂੰ ਆਨਨ ਫਾਨਨ ਜਿੱਤ ਲਿਆ। ਐਡਿਥ ਕੈਵਲ ਬਿਲਗ੍ਰੇਡ ਵਿੱਚ ਹੀ ਰਹੀ। ਉਥੇ ਉਹ ਜਰਮਨ ਜਖਮੀਆਂ ਦੀ ਸੇਵਾ ਕਰਦੀ ਰਹੀ। ਭਾਈ ਸੂਰਤ ਸਿੰਘ ਤੇ ਪ੍ਰੇਮ ਸਿੰਘ ਦੋਵੇਂ ਹੀ ਲੰਡਨ ਪਹੁੰਚ

ਗਏ। ਉਥੇ ਮਿਲਟਰੀ ਹਸਪਤਾਲ ਵਿੱਚ ਉਨ੍ਹਾਂ ਦਾ ਇਲਾਜ ਹੁੰਦਾ ਰਿਹਾ। ਸੂਰਤ ਸਿੰਘ ਦੀ ਲੱਤ ਕੱਟਣੀ ਪੈ ਗਈ, ਭਾਵੇਂ ਪ੍ਰੇਮ ਸਿੰਘ ਠੀਕ ਹੋ ਗਏ, ਪਰ ਉਨ੍ਹਾਂ ਦੇ ਸੱਜੇ ਹੱਥ ਦਾ ਅੰਗੂਠਾ ਜਾਂਦਾ ਰਿਹਾ। ਹੁਣ ਉਹ ਸੱਜੇ ਹੱਥ ਨਾਲ ਲਿਖ ਨਹੀਂ ਸੀ ਸਕਦੇ।

ਬੈਲਜੀਅਮ ਜਿੱਤਣ ਤੋਂ ਦੋ ਦਿਨਾਂ ਬਾਅਦ, ਜਰਮਨੀ ਨੇ, ਫਰਾਂਸ ਤੇ ਵੀ ਕਬਜਾ ਕਰ ਲਿਆ। ਮਿਸ ਐਡਿਥ ਕੈਵਲ ਉਥੇ ਹੀ ਰਹੀ ਪਰ ਹੁਣ ਉਹ ਜਰਮਨੀ ਫੌਜੀ ਨਰਸ ਦੀ ਵਰਦੀ ਪਹਿਨਦੀ ਸੀ। ਭਾਈ ਘਨਈਆ ਦੇ ਸੁਭਾਅ ਵਾਲੀ ਹੋਣ ਕਰਕੇ ਐਡਿਥ ਅੰਗਰੇਜ਼ ਅਤੇ ਜਰਮਨ ਜਖਮੀਆਂ ਦੋਹਾਂ ਦੀ ਹੀ ਸੇਵਾ ਕਰਦੀ ਸੀ। ਇਹ ਗੱਲ ਜਰਮਨ ਅਧਿਕਾਰੀਆਂ ਦੇ ਗਲੋਂ ਨਹੀਂ ਸੀ ਉਤਰਦੀ। ਕੈਵਲ ਨੂੰ 3 ਅਗਸਤ 1915 ਨੂੰ ਗਿਰਫਤਾਰ ਕਰ ਲਿਆ ਗਿਆ। ਉਸ ਉਪਰ ਦੋਸ਼ ਲਾਇਆ ਗਿਆ ਕਿ ਉਹ ਜੰਗ ਵਿੱਚ ਜਰਮਨੀ ਦੇ ਦੁਸ਼ਮਣ ਸਿਪਾਹੀਆਂ ਦਾ ਇਲਾਜ ਕਰਕੇ ਜਰਮਨੀ ਵਿਧਾਨ ਨਾਲ ਗ਼ਦਾਰੀ ਕਰ ਰਹੀ ਹੈ। ਕੋਰਟ ਮਾਰਸ਼ਲ ਹੋਇਆ। ਅਦਾਲਤ ਨੇ ਉਸ ਨੂੰ ਮੌਤ ਦੀ ਸਜ਼ਾ ਸੁਣਾਈ। ਦੁਨੀਆਂ ਦੇ ਵੱਖ-ਵੱਖ ਮੁਲਕਾਂ ਨੇ ਜਰਮਨੀ ਦੀ ਮਿਲਟਰੀ ਅਦਾਲਤ ਨੂੰ ਅਪੀਲ ਕੀਤੀ ਕਿ ਐਡਿਥ ਕੈਵਲ ਮਨੁੱਖਤਾ ਦੀ ਸੇਵਾ ਕਰ ਰਹੀ ਸੀ ਨਾ ਕਿ ਦੁਸ਼ਮਣਾਂ ਨਾਲ ਮਿਲੀ ਹੋਈ ਸੀ। ਇਸ ਕਰਕੇ ਮੌਤ ਦੀ ਸਜ਼ਾ ਮੁਲਤਵੀ ਕੀਤੀ ਜਾਵੇ, ਪਰ ਕੁਝ ਨਾ ਬਦਲਿਆ। ਅਮਰੀਕਾ, ਜੋ ਉਸ ਵਕਤ ਤੱਕ ਜੰਗ ਵਿੱਚ ਸ਼ਾਮਲ ਨਹੀਂ ਸੀ ਹੋਇਆ ਉਸ ਨੇ ਵੀ ਜਰਮਨੀ ਦੀ ਹਕੂਮਤ ਨੂੰ ਅਪੀਲ ਕੀਤੀ। ਅਮਰੀਕੀ ਅਧਿਕਾਰੀਆਂ ਨੂੰ ਜਵਾਬ ਮਿਲਿਆ ਕਿ ਜਰਮਨ ਵਿਧਾਨ ਦੇ ਪੈਰਾਗ੍ਰਾਫ 58 ਮੁਤਾਬਕ ਜਰਮਨ ਮਿਲਟਰੀ ਕੋਡ ਇਹ ਕਹਿੰਦਾ ਸੀ ਕਿ ਉਸ ਦੇਸ਼ ਦੇ ਵਿਧਾਨ ਦੀ ਧਾਰਾ 90 ਅਨੁਸਾਰ ਸਜ਼ਾ ਮੌਤ ਹੀ ਦੇਣੀ ਬਣਦੀ ਸੀ। (ਅਮਰੀਕਾ 1914-1915 ਤੱਕ ਜੰਗ ਵਿੱਚ ਸ਼ਾਮਲ ਨਹੀਂ ਸੀ ਹੋਇਆ)।

ਐਡਿਥ ਦੀ ਮੌਤ ਤੋਂ ਇੱਕ ਦਿਨ ਪਹਿਲਾਂ ਅੰਗਰੇਜ ਪਾਦਰੀ Rev Stizling Gahon, ਉਸ ਨੂੰ ਜੇਲ ਵਿੱਚ ਮਿਲਣ ਗਏ। ਉਸ ਨੇ ਐਡਿਥ ਕੈਵਲ ਦੀ ਤਾਰੀਫ ਕੀਤੀ ਕਿ ਆਪ Patriotism ਦੀ ਇੱਕ ਉੱਚੀ ਮਿਸਾਲ ਹੋ ਤਾਂ ਹੀ ਅੰਗਰੇਜ ਜਖਮੀਆਂ ਦੀ ਤਨੋ ਮਨੋ ਸੇਵਾ ਕਰ ਰਹੇ ਹੋ ਕਿਉਂਕਿ ਤੁਸੀਂ ਖੁਦ ਵੀ ਇੰਗਲੈਂਡ ਤੋਂ ਹੋ। ਪਰ ਐਡਿਥ ਕੈਵਲ ਨੇ ਪਾਦਰੀ ਨੂੰ ਜਵਾਬ ਦਿੱਤਾ:-

**"Patriotism is not enough, I must have no hatred or bitterness towards anyone"**

ਉਹ ਅੱਗੇ ਹੋਰ ਬੋਲੀ, **"Father Gahan- look, I can't stop my self, when there are lives to be saved. I must save the injured humans, without considering their nationality."** ਐਡਿਥ ਕੈਵਲ ਦੇ ਇਸ ਜਵਾਬ ਨੂੰ ਸੁਣ ਕੇ ਦੁਨੀਆਂ ਭਰ ਦੇ ਸ਼ਾਸ਼ਕਾਂ, ਬਾਦਸ਼ਾਹਾਂ, ਪ੍ਰੈਜ਼ੀਡੈਂਟਾਂ ਤੇ ਡਿਕਟੇਟਰਾਂ ਨੂੰ ਝਿੰਝੋੜ ਕੇ ਰੱਖ ਦਿੱਤਾ ਸੀ।

**ਮਨੁੱਖਤਾ ਨਾਲ ਪਿਆਰ ਕਰਨ ਵਾਲੀ ਐਡਿਥ ਕੈਵਲ ਨੂੰ ਜਰਮਨੀ ਅਦਾਲਤ ਦੇ ਹੁਕਮ ਨਾਲ 17 ਅਕਤੂਬਰ, 1915 ਨੂੰ Firing Squad ਨੇ ਗੋਲੀਆਂ ਨਾਲ ਛੱਲਨੀ ਕਰ ਦਿੱਤਾ। ਐਡਿਥ ਕੈਵਲ ਨੇ ਆਪਣੀ ਸਾਰੀ ਉਮਰ ਨਰਸਿੰਗ ਦੇ ਕੰਮ ਵਿੱਚ ਗੁਜਾਰੀ ਤੇ ਦੂਜਿਆਂ ਦੀ ਸੇਵਾ ਵਿੱਚ ਹੀ ਉਸ ਦੀ ਜਾਨ ਗਈ।**

ਬਰਤਾਨੀਆ ਜੰਗ ਜਿੱਤ ਗਿਆ ਸੀ। ਜੰਗ ਖਤਮ ਹੋਣ ਤੋਂ ਬਾਅਦ 19 ਮਈ 1919 ਵਿੱਚ ਐਡਿਥ ਦੇ ਮ੍ਰਿਤਕ ਸ਼ਰੀਰ ਦੇ ਫੁੱਲ ਬੈਲਜੀਅਮ ਤੋਂ ਇੰਗਲੈਂਡ ਲਿਆਂਦੇ ਗਏ ਤੇ ਉਸ ਦੀ ਨਵੀਂ ਕਬਰ Norwich Cathedral ਵਿੱਚ ਬਣਾਈ ਗਈ। ਉਸ ਦਿਨ ਇੰਗਲੈਂਡ ਦਾ ਝੰਡਾ ਪੰਜਾਹ ਦੇਸ਼ਾਂ ਵਿੱਚ, ਮਿਸ ਐਡਿਥ ਕੈਵਲ ਦੇ ਸਨਮਾਨ ਵਜੋਂ, ਸਰਕਾਰੀ ਇਮਾਰਤਾਂ ਉੱਪਰ ਅੱਧਾ ਝੁਕਾਏ ਰੱਖਣ ਦੇ ਆਦੇਸ਼, ਬਰਤਾਨੀਆ ਦੇ ਕਰਾਊਨ ਵੱਲੋਂ ਜਾਰੀ ਕੀਤੇ ਗਏ। ਅੱਜ ਵੀ ਹਰ ਸਾਲ ਅਕਤੂਬਰ ਵਿੱਚ ਅੰਗਰੇਜ਼ ਆਪਣੀ ਮਹਾਨ ਐਡਿਥ ਕੈਵਲ ਨੂੰ ਸਰਧਾਂਜਲੀ ਦਿੰਦੇ ਹਨ।

ਸ. ਸੂਰਤ ਸਿੰਘ ਅਤੇ ਸਿਪਾਹੀ ਪ੍ਰੇਮ ਸਿੰਘ ਨੂੰ ਪੈਨਸ਼ਨ ਮਿਲ ਗਈ ਸੀ। 19 ਅਕਤੂਬਰ 1919 ਨੂੰ ਜਦੋਂ ਐਡਿਥ ਕੈਵਲ ਦੇ ਫੁੱਲ ਉਸਦੀ ਬਣੀ ਨਵੀਂ ਕਬਰ ਵਿੱਚ ਪਾਏ ਜਾ ਰਹੇ ਸਨ, ਉਦੋਂ ਮੇਜਰ ਐਡਵਰਡ ਨੇ ਸੂਰਤ ਸਿੰਘ ਦਾ ਪੂਰਾ ਸਤਿਕਾਰ ਕਰਦੇ ਹੋਏ ਉਸ ਨੂੰ ਸਮਾਰੋਹ ਵਿੱਚ ਮੂਹਰਲੀ ਪੰਕਤੀ ਵਿੱਚ ਬਿਠਾਇਆ ਸੀ। ਗਨਜ਼ ਦੀ ਸਲਾਮੀ ਦੌਰਾਨ ਸੂਰਤ ਸਿੰਘ ਦੀ ਦੁੱਖੀ ਹਾਲਤ ਉਸ ਤੋਂ ਦੇਖੀ ਨਹੀਂ ਸੀ ਜਾ ਰਹੀ। ਉਸ ਨੇ ਸੂਰਤ ਸਿੰਘ ਨੂੰ ਬਾਕੀ ਦੀ ਉਮਰ ਲੰਡਨ ਵਿੱਚ ਰਹਿਣ ਨੂੰ ਕਿਹਾ ਪਰ ਸੂਰਤ ਸਿੰਘ ਜੀ ਨਾ ਮੰਨੇ। ਉਸ ਨੇ ਜਵਾਬ ਦਿੱਤਾ ਕਿ, ਮੈਨੂੰ ਪੰਜਾਬ ਵਿੱਚ ਉਹ ਸਾਰੇ ਸਿੱਖ ਨੌਜਵਾਨ ਉਡੀਕਦੇ ਹਨ ਜੋ ਗੁਰੂਦੁਆਰਿਆਂ ਨੂੰ ਮਹੰਤਾਂ ਤੋਂ ਆਜ਼ਾਦ ਕਰਵਾਉਣਾ ਚਾਹੁੰਦੇ ਹਨ। ਮੂਰਤੀਆਂ ਤਾਂ ਕੇਵਲ ਸਵਰਨ ਮੰਦਿਰ ਤੋਂ ਚੁਕਵਾਈਆਂ ਗਈਆਂ ਹਨ, ਪਰ

ਅਜਿਹੇ ਕਾਫੀ ਹੋਰ ਗੁਰੂਦੁਆਰੇ ਹਨ ਜਿਨ੍ਹਾਂ ਨੂੰ ਸਾਡੀ ਕੌਮ ਨੇ ਸਨਾਤਨੀ ਖਿਆਲਾਂ ਵਾਲੇ ਸਿੱਖਾਂ, ਤੇ ਮਹੰਤਾਂ ਦੀ ਢੀਂਗਾਂ-ਮਸ਼ਤੀ ਤੋਂ ਆਜ਼ਾਦ ਕਰਵਾਉਣਾ ਹੈ। ਜੇ ਇਹ ਹੁਣ ਨਾ ਹੋਇਆ ਤਾਂ ਇਹ ਸਾਰੇ ਗੁਰੂਦੁਆਰੇ ਠਾਕਰ ਦੁਆਰੇ ਬਣ ਜਾਣਗੇ।

ਸੰਨ 1920 ਈ: ਵਿੱਚ ਦੋਵੇਂ ਮਿੱਤਰ ਲੰਦਨ ਤੋਂ ਹਿੰਦੁਸਤਾਨ ਵਾਪਸ ਆ ਗਏ। ਸਭ ਤੋਂ ਪਹਿਲਾਂ ਇਹ ਅੰਮ੍ਰਿਤਸਰ ਗਏ। ਉੱਥੇ ਸਵਰਨ ਮੰਦਰ ਵਿੱਚ ਮੱਥਾ ਟੇਕਿਆ। ਭਾਈ ਸੂਰਤ ਸਿੰਘ ਨੇ ਗੁਰੂ ਚਰਨਾਂ ਵਿੱਚ ਅਰਦਾਸ ਕੀਤੀ ਕਿ, ''ਹੇ ਸੱਚੇ ਪਾਤਸ਼ਾਹ ਸਾਨੂੰ ਬਲ ਬਖਸ਼ੋ ਕਿ ਅਸੀਂ ਆਪਣੇ ਗੁਰੂਦੁਆਰਿਆਂ ਨੂੰ ਚ੍ਰਿਤਰ-ਹੀਣ ਮਹੰਤਾਂ ਤੋਂ ਆਜ਼ਾਦ ਕਰਾ ਸਕੀਏ।'' ਉਸ ਤੋਂ ਬਾਅਦ ਇਹ ਦੋਵੇਂ ਦੋਸਤ ਅਕਾਲੀ ਜਥਿਆਂ ਵਿੱਚ ਸ਼ਾਮਲ ਹੋ ਗਏ। ਉਨ੍ਹਾਂ ਦਿਨਾਂ ਵਿੱਚ ਗੁਰੂਦੁਆਰਿਆਂ ਨੂੰ ਮਹੰਤਾਂ ਤੋਂ ਆਜ਼ਾਦ ਕਰਵਾਏ ਜਾਣ ਦੀ ਲਹਿਰ ਪੂਰੇ ਜੋਬਨ ਤੇ ਸੀ ਅਤੇ ਹਰ ਸਿੱਖ ਗੁਰੂਦੁਆਰਿਆਂ ਦੀ ਆਜ਼ਾਦੀ ਲਈ ਜਾਨ ਦੇਣ ਲਈ ਤਿਆਰ ਸੀ। ਜਿਸ ਜੱਥੇ ਵਿੱਚ ਭਾਈ ਸੂਰਤ ਸਿੰਘ ਤੇ ਭਾਈ ਪ੍ਰੇਮ ਸਿੰਘ ਸ਼ਾਮਲ ਸਨ, ਉਸ ਨੇ ਸਭ ਤੋਂ ਪਹਿਲਾਂ, ਹਸਨ ਅਬਦਾਲ ਵਿੱਚ ਗੁਰੂਦੁਆਰਾ ਪੰਜਾ ਸਾਹਿਬ ਤੇ ਫਿਰ ਗੁਰੂਦੁਆਰਾ ਸੱਚਾ ਸੌਦਾ (ਸ਼ੇਖੂਪੁਰਾ) ਆਜ਼ਾਦ ਕਰਾਇਆ। ਉਥੋਂ ਦੇ ਮਹੰਤ, ਅਕਾਲੀਆਂ ਦੇ ਆਉਂਦੇ ਹੀ ਭੱਜ ਗਏ ਸਨ। ਪਰ ਜੱਦ ਇਨ੍ਹਾਂ ਦਾ ਜੱਥਾ ਤਰਨ ਤਾਰਨ ਸਾਹਿਬ ਪਹੁੰਚਿਆ ਤਾਂ ਉਥੋਂ ਦੇ ਮਹੰਤਾਂ ਨੇ ਗੁੰਡੇ ਬੁਲਵਾਏ ਹੋਏ ਸਨ। ਟਾਕਰਾ ਹੋਇਆ ਅਤੇ ਟਾਕਰੇ ਵਿੱਚ ਭਾਈ ਲਛਮਨ ਸਿੰਘ ਜੀ ਸ਼ਹੀਦ ਹੋ ਗਏ। ਭਾਈ ਸੂਰਤ ਸਿੰਘ ਬੁਰੀ ਤਰ੍ਹਾਂ ਜਖ਼ਮੀ ਹੋ ਗਏ। ਪਰ ਬਹਾਦਰ ਸਾਬਕਾ ਫੌਜੀ ਨੇ ਹਿੰਮਤ ਨਹੀਂ ਹਾਰੀ। ਆਪਣੀ ਬਿਸਾਖੀ ਸਾਂਭ ਕੇ ਸਿਰ ਉੱਪਰ ਪੱਲਾ ਕਰਕੇ ਗੁਰੂ ਚਰਨਾਂ ਵਿੱਚ ਜਾ ਪਹੁੰਚਿਆ ਤੇ ਉਥੇ ਲੰਬੀ ਡੰਡੋਤ ਕੀਤੀ ਤੇ ਮੂੱਧਾ ਲੇਟ ਗਿਆ ਅਤੇ ਫਿਰ ਨਹੀਂ ਉਠਿਆ। ਉਹ ਉਥੇ ਹੀ ਸ਼ਹੀਦ ਹੋ ਗਿਆ।

ਭਾਈ ਸੂਰਤ ਸਿੰਘ ਜੀ ਦੀ ਮੌਤ ਤੋਂ ਬਾਅਦ, ਭਾਈ ਪ੍ਰੇਮ ਸਿੰਘ ਨੇ ਆਪਣਾ ਮਿਸ਼ਨ ਜਾਰੀ ਰੱਖਿਆ। ਉਹ ਸਿੱਖ ਆਦਰਸ਼ਾਂ ਦਾ ਪੱਕਾ ਵਿਸ਼ਵਾਸ਼ੀ ਸੀ। ਆਪਣੇ ਜੱਥੇ ਨਾਲ ਹੀ ਰਿਹਾ। ਹਰ ਨਵੇਂ ਦਿਨ, ਮਹੰਤਾਂ ਖਿਲਾਫ਼, ਸਿੰਘਾਂ ਦਾ ਸੰਘਰਸ਼ ਜ਼ੋਰ ਪਕੜਦਾ ਗਿਆ। ਜੱਥੇ ਦੇ ਸਿੰਘਾਂ ਨੇ ਪੁਲਿਸ ਦੀਆਂ ਲਾਠੀਆਂ ਖਾਧੀਆਂ, ਜੇਲਾਂ ਵਿਚ ਰਹੇ, ਪਰ ਆਪਣੇ ਸਿਦਕ ਉੱਪਰ ਉਹ ਕਾਇਮ ਰਹੇ। ਇਹ ਸੰਘਰਸ਼ ਸੰਨ 1921 ਈ: ਤੱਕ ਚੱਲਦਾ ਹੀ ਰਿਹਾ। ਸੰਨ 1925 ਵਿੱਚ, ਸਰਕਾਰ ਨੇ Sikh Gurudwara Act ਪਾਸ ਕੀਤਾ। ਇਸ ਕਾਨੂੰਨ ਦੇ ਪਾਸ ਹੋਣ ਨਾਲ ਸਾਰੇ ਸਿੱਖ ਗੁਰੂਦੁਆਰਿਆਂ ਦਾ ਕੰਟਰੋਲ, ਤੇ ਪ੍ਰਬੰਧ, ਸਿੱਖਾਂ ਰਾਹੀਂ ਚੁਣੀ ਗਈ ਸੰਸਥਾ, ਸ਼੍ਰੋਮਣੀ ਗੁਰੂਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤਾ ਗਿਆ। ਸਾਰੇ ਅਕਾਲੀ ਕੈਦੀਆਂ ਨੂੰ ਰਿਹਾ ਕਰ ਦਿੱਤਾ ਗਿਆ। ਸ: ਪ੍ਰੇਮ ਸਿੰਘ ਵੀ ਜੇਲ੍ਹ ਤੋਂ ਬਾਹਰ ਆ ਗਏ, ਉਨ੍ਹਾਂ ਨੇ ਵਾਹਿਗੁਰੂ ਦਾ ਸ਼ੁਕਰ ਕੀਤਾ। ਉਹ ਖੁਸ਼ ਸੀ ਕਿ ਸਾਰੇ ਗੁਰੂਦੁਆਰੇ ਮਹੰਤਾਂ ਤੋਂ ਆਜ਼ਾਦ ਹੋ ਗਏ।

ਆਪਣੇ ਮਿਸ਼ਨ ਦੀ ਸਫਲਤਾ ਉਪਰੰਤ ਉਹ ਆਪਣੇ ਪਿੰਡ ਅਹਿਮਦਗੜ੍ਹ ਦੇ ਨੇੜੇ ਜ਼ਿਲਾ ਲੁਧਿਆਣਾ ਨੂੰ ਚਲੇ ਗਏ, ਜਿਥੇ ਉਨ੍ਹਾਂ ਦਾ ਨਿੱਘਾ ਸਵਾਗਤ ਹੋਇਆ। ਪਿੰਡ ਦੇ ਲੋਕਾਂ ਨੇ ਆਪ ਨੂੰ ਜੱਥੇਦਾਰ ਕਹਿਣਾ ਆਰੰਭ ਕਰ ਦਿੱਤਾ। ਹੁਣ ਭਾਈ ਪ੍ਰੇਮ ਸਿੰਘ ਜੱਥੇਦਾਰ ਪ੍ਰੇਮ ਸਿੰਘ ਆਖੇ ਜਾਣ ਲੱਗ ਪਏ। ਹਰ ਦੁੱਖ-ਸੁੱਖ ਵਿੱਚ, ਜੱਥੇਦਾਰ ਪ੍ਰੇਮ ਸਿੰਘ ਨੂੰ ਪਿੰਡ ਵਾਲੇ ਨਾਲ ਲੈ ਕੇ ਤੁਰਦੇ ਸਨ।

ਵੀਹ ਸਾਲਾਂ ਬਾਅਦ ਸ: ਸੂਰਤ ਸਿੰਘ ਦੀ ਜੀਵਨ ਕਥਾ, ਜਥੇਦਾਰ ਪ੍ਰੇਮ ਸਿੰਘ ਨੇ ਕੋਹਾਟ ਵਿੱਚ (ਸੂਬਾ ਸਰਹੱਦ) ਦੀ ਇੱਕ ਇਲੈਕਸ਼ਨ ਇੱਕਠ ਨੂੰ ਸੰਬੋਧਨ ਕਰਦੇ ਹੋਏ ਸੰਨ 1946 ਈ: ਵਿੱਚ ਸੰਗਤਾਂ ਨੂੰ ਦੱਸੀ। ਉਸ ਇਲੈਕਸ਼ਨ ਮੀਟਿੰਗ ਦੀ ਪ੍ਰਧਾਨਗੀ ਸ. ਅਜੀਤ ਸਿੰਘ ਸਰਹੱਦੀ ਕਰ ਰਹੇ ਸਨ। ਸਰਹੱਦੀ ਸਾਹਿਬ ਦੇ ਕਹਿਣ ਤੇ ਸ: ਪ੍ਰੇਮ ਸਿੰਘ ਨੇ ਸੂਰਤ ਸਿੰਘ ਬਾਬਤ ਸਾਰੀ ਵਾਰਤਾ ਲਿਖ ਕੇ ਸਰਹੱਦੀ ਸਾਹਿਬ ਨੂੰ ਦੇ ਦਿੱਤੀ ਸੀ, ਤੇ ਇਲੈਕਸ਼ਨ ਇੱਕਠ ਨੂੰ ਉਦੋਂ ਲੀਡਰਾਂ ਵੱਲੋਂ ਯਕੀਨ ਦਿਵਾਇਆ ਗਿਆ ਸੀ ਕਿ ਇਹ ਸਾਰੀ ਵਾਰਤਾ ਇੱਕ ਟਰੈਕਟ ਰੂਪ ਵਿੱਚ ਛਾਪੇਖਾਨੇ ਤੋਂ ਛਾਪ ਕੇ ਸਿੱਖ ਸੰਗਤਾਂ ਵਿੱਚ ਵੰਡ ਦਿੱਤੀ ਜਾਵੇਗੀ। ਪਰ ਰੁਝੇਵਿਆਂ ਕਾਰਨ ਸ਼ਾਇਦ ਉਦੋਂ ਇਹ ਵਾਰਤਾ ਅਣਛਪੀ ਹੀ ਰਹਿ ਗਈ ਅਤੇ ਸਿੰਘ ਸਾਹਿਬ ਮੈਕ ਲਫ ਦੀ ਸ਼ੁਭ ਚਿੰਤਕ ਤੇ ਸਿੱਖ ਕੌਮ ਦੀ ਹਮਦਰਦ ਐਡਿਥ ਕੈਵਲ, ਸਿੱਖ ਇਤਿਹਾਸ ਦਾ ਹਿੱਸਾ ਨਾ ਬਣ ਸਕੀ।

94179-24009

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

ਘੁਲੂ ਸ਼ਾਹ ਤੇ ਮਹਿਤਾਬ ਬੀਬੀ ਉਪ੍ਰੋਕਤ ਕਾਰਜ ਕਰਕੇ ਬੜੇ ਪ੍ਰਸੰਨ ਸਨ। ਇਸ ਪ੍ਰਸੰਨਤਾ ਵਿਚ ਜੈਨਾਂ ਬੇਗ਼ਮ ਦਾ ਬੜਾ ਹਿੱਸਾ ਹੋਣ ਕਰਕੇ ਉਸ ਦੇ ਸ਼ੁਕਰ ਗੁਜ਼ਾਰ ਸਨ। ਪਰ ਜਦ ਬੀਬੀ ਮਹਿਤਾਬ ਬੇਗਮ ਜੈਨਾਂ ਪਾਸ ਗਈ ਤੇ ਪੁਛਿਆ, ''ਭੈਣ ਜੀ! ਮੁਆਫ ਕਰਨਾ ਬੇਗਮ ਸਾਹਿਬਾਂ ਮੈਂ ਅਜ ਆਪ ਨੂੰ ਭੈਣ ਜੀ ਦੇ ਲਫਜ਼ ਨਾਲ ਸੰਬੋਧਨ ਕਰਨਾ ਚਾਹੁੰਦੀ ਹਾਂ, ਇਸ ਲਈ ਕਿ ਕੱਲ ਵਾਲਾ ਕੰਮ ਜੋ ਤੁਸਾਂ ਸਾਡਾ ਕਹੇ ਅਨੁਸਾਰ ਕੀਤਾ ਹੈ ਉਹ ਵੱਡੀਆਂ-ਛੋਟੀਆਂ ਭੈਣਾਂ ਹੀ ਕਰ ਸਕਦੀਆਂ ਹਨ। ਇਸ ਲਈ ਆਪ ਜੀ ਦੇ ਸ਼ੁਕਰ-ਗੁਜ਼ਾਰ ਹਾਂ।'' ਇਹ ਸੁਣ ਜੈਨਾਂ ਬੇਗਮ ਨੇ ਕਿਹਾ। ''ਭੈਣ ਜੀ! ਮੈਂ ਵੀ ਭੈਣ ਜੀ ਸੱਦਣ ਵਿਚ ਖੁਸ਼ੀ ਮਹਿਸੂਸ ਕਰਦੀ ਹਾਂ। ਬਾਕੀ ਰਹੀ ਸ਼ੁਕਰਾਨੇ ਦੀ ਗੱਲ, ਉਹ ਤਾਂ ਤੁਹਾਡੀ ਕਿਰਪਾ ਸਦਕਾ ਹੀ ਹੋਇਆ ਹੈ। ਮੈਂ ਨਿਮਾਣੀ ਕੀ ਕਰਨ ਜੋਗੀ ਹਾਂ। ਤੁਹਾਡੀ ਸੰਗਤ ਨਾਲ ਮੈਨੂੰ ਵੀ ਏਨੀ ਜੁਰਅਤ ਹੋਈ ਹੈ। ਤੁਹਾਡੀ ਸੰਗਤ ਸਿੱਖਾਂ ਨਾਲ ਹੋਈ। ਭਾਵੇਂ ਮੈਂ ਅੱਗੇ ਸਿੱਖਾਂ ਦੇ ਕਾਰਨਾਮਿਆਂ ਤੋਂ ਜਾਣੂ ਵੀ ਹਾਂ ਪਰ ਏਨੀ ਜੁਰਅਤ ਨਹੀਂ ਹੋਈ ਸੀ। ਇਸ ਦਾ ਸਾਰਾ ਸਿਹਰਾ ਤੁਹਾਡੇ ਜਾਂ ਮਾਲੀ ਜੀ ਦੇ ਸਿਰ ਹੈ।''

ਹੁਣ ਬੀਬੀ ਮਹਿਤਾਬ ਨੇ ਭਾਈ ਘੁਲੂਸ਼ਾਹ ਨੂੰ ਗੁਰੂ ਜੀ ਦੇ ਦਰਸ਼ਨਾਂ ਨੂੰ ਜਾਣ ਲਈ ਬਹੁਤ ਜ਼ੋਰ ਲਾਇਆ। ਘੁਲੂ ਸ਼ਾਹ ਨੇ ਦੋ ਮਹੀਨੇ ਦੀ ਛੁੱਟੀ ਲੈ ਲਈ ਸੀ। ਹੁਣ ਇਨ੍ਹਾਂ ਨੂੰ ਪਲ-ਪਲ ਦੀ ਦੇਰ ਮਹੀਨਿਆਂ ਵਰਗੀ ਪ੍ਰਤੀਤ ਹੁੰਦੀ ਸੀ। ਬੜੇ ਉਤਾਵਲੇ ਸਨ ਕਿ ਉਹ ਕਿਹੜਾ ਵੇਲਾ ਸੁਭਾਗਾ ਹੋਵੇਗਾ ਜਦ ਅਸੀਂ ਗੁਰ ਚਰਨਾਂ ਤੇ ਢਹਿ ਕੇ ਆਪਣੇ ਔਗੁਣ ਬਖਸ਼ ਕੇ ਨਜ਼ਾਤ ਦੇ ਉਪਾਓ ਸਿਖਾਂਗੇ। ਗੁਰੂ ਜੀ ਦੀਆਂ ਅਸੀਸਾਂ ਪ੍ਰਾਪਤ ਕਰਾਂਗੇ। ਫਿਰ ਸਾਡਾ ਗੁਰੂ ਘਰ ਨਾਲ ਪੂਰਾ ਸੰਬੰਧ ਹੋ ਜਾਇਗਾ।

ਇਹ ਵਿਚਾਰਾਂ ਕਰਦੇ ਹੋਏ ਤਿਆਰੀਆਂ ਕਰਕੇ ਇਸ ਵਿਚਾਰ ਵਿਚ ਪੈ ਗਏ। ਆਪਾਂ ਇਕੱਲੇ ਗੁਰੂ ਜੀ ਕੋਲ ਕਿਵੇਂ ਚਲਾਂਗੇ। ਕਿਸਨੂੰ ਵਿਚੋਲਾ ਬਣਾਵਾਂਗੇ। ਜੇ ਕੋਈ ਸੰਗਤ ਕਿਸੇ ਪਾਸਿਓਂ ਵੀ ਆ ਜਾਏ ਤਾਂ ਸੌਖੇ ਹੋ ਜਾਵਾਂਗੇ। ਕਿਉਂ ਜੋ ਸੰਗਤ ਵਿਚੋਂ ਕਿਸੇ ਨੂੰ ਵਿਚੋਲਾ ਬਨਾਉਣਾ ਸੌਖਾ ਹੋ ਜਾਏਗਾ ਇਨ੍ਹਾਂ ਵਿਚਾਰਾਂ ਤੇ ਹੋਰ ਦਿਨ ਪੈਂਦੇ ਗਏ। ਪਰ ਇਸ ਦੇਰ ਦਾ ਹੋਣਾ ਵੀ ਇਨ੍ਹਾਂ ਨੂੰ ਦੁਖਦਾਈ ਪ੍ਰਤੀਤ ਹੁੰਦਾ ਸੀ। ਕਦੇ-ਕਦੇ ਤਾਂ ਵਿਆਕੁਲ ਹੋ ਉਠਦੇ ਤੇ ਆਪਣੇ-ਆਪ ਨੂੰ ਕੋਸਨ ਲੱਗ ਪੈਂਦੇ। ਹਾਏ ਸਾਡੀ ਕਿਸਮਤ ਕਹਿ ਕੇ ਰੋਣ ਲਗ ਪੈਂਦੇ। ਪਰ ਜਦ ਆਪਾ ਸੰਭਾਲਦੇ ਤਾਂ ਫਿਰ ਸ਼ੁਕਰਾਨੇ ਵਿਚ ਜੁੜਦੇ ਤਾਂ ਆਖਦੇ ਅੱਛਾ ਤੇਰੀਆਂ ਤੂੰ ਹੀ ਜਾਣ। ਅਸੀਂ ਕੀ ਜਾਣੀਏ ਕਿ ਇਸ ਦੇਰ ਵਿਚ ਵੀ ਸਾਡਾ ਹੀ ਭਲਾ ਹੋਵੇ। ਇਸ ਲਈ ਸ਼ੁਕਰਾਨਾ ਹੀ ਚੰਗਾ ਹੈ।

## ਤਿਲੋਕਾ ਬਾਈ

ਤਿਲੋਕਾ ਬਾਈ ਦਿੱਲੀ ਦੇ ਜੌਹਰੀ ਤੇ ਗਵੱਯਾ ਰਾਧਾ ਰਤਨ ਦੇ ਘਰ ਵਾਲੀ ਸੀ। ਜਿਹੜੀ ਬੀਨਾ ਵਜਾਉਣ ਤੇ ਰਾਗ ਅਲਾਪਨ ਵਿਚ ਆਪਣਾ ਸਾਨੀ ਨਹੀਂ ਰਖਦੀ ਸੀ। ਇਹ ਦਿੱਲੀ ਦੀ ਸੰਗਤ ਨਾਲ ਰਲਕੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਲਈ ਅਨੰਦਪੁਰ ਨੂੰ ਤਿਆਰ ਹੋਈ। ਸੰਗਤ ਵੀ ਚਾਹੁੰਦੀ ਸੀ ਕਿ ਅਜੇਹੀ ਗੁਣਾਂ ਦੀ ਖਾਣ ਬੀਬੀ ਨਾਲ ਚਲੇ ਤਾਂ ਚੰਗਾ ਹੀ ਹੈ।

ਇਹ ਖ਼ਬਰਾਂ ਤਾਂ ਸੰਗਤਾਂ ਪਾਸ ਪਹੁੰਚ ਹੀ ਗਈਆਂ ਸਨ। ਕਿ ਸਰਹਿੰਦ ਦੇ ਇਲਾਕੇ ਵਿਚ ਗਿਆਂ ਕਈ ਤਰ੍ਹਾਂ ਦੀਆਂ ਘਟਨਾਂ ਪੇਸ਼ ਆਉਂਦੀਆਂ ਹਨ। ਇਸ ਲਈ ਦੋ ਕੁ ਸਿੰਘ ਸੰਗਤ ਨਾਲੋਂ ਕਾਹਲੇ ਪੈਰਾਂ ਨਾਲ ਅਗੇ ਵਧ 'ਇਸ਼ਰਤ ਕਦਾ' ਬਾਗ ਵਲ ਆਏ ਏਥੇ ਆ ਕੇ ਉਹ ਮਾਲੀ ਦੀ ਕੁਟੀਆ ਵਲ ਗਏ। ਓਥੇ ਘੁਲੂ ਸ਼ਾਹ ਨੂੰ ਜਾ ਮਿਲੇ। ਉਸਨੂੰ ਦਸਿਆ ਕਿ ਦਿੱਲੀਓਂ ਸੰਗਤ ਆ ਰਹੀ ਹੈ। ਆਪ ਅਜੇਹਾ ਰਸਤਾ ਦੱਸੋ ਜਿਸ ਨਾਲ ਸੰਗਤ ਅਮਨ ਨਾਲ ਗੁਰੂ ਜੀ ਪਾਸ ਅਨੰਦਪੁਰ ਪਹੁੰਚ ਜਾਵੇ।

ਘੁਲੂ ਸ਼ਾਹ ਨੇ ਆਪਣੀ ਵਿਉਂਤ ਦੱਸੀ ਕਿ ਜਿਥੋਂ ਦੋ ਰਸਤੇ ਹੁੰਦੇ ਹਨ। ਉਥੋਂ ਸੱਜੇ ਹੱਥ ਵਾਲੇ ਰਸਤੇ ਮੁੜ ਕੇ ਸਿੱਧੇ ਅਨੰਦਪੁਰ ਜਾਣ ਦਾ ਰਸਤਾ ਹੈ ਮੈਂ ਤੇ ਮੇਰੀ ਘਰ ਵਾਲੀ ਅਸੀਂ ਦੋਵੇਂ ਚਲਾਂਗੇ ਤੇ ਤੁਹਾਨੂੰ ਸਿੱਧੇ ਰਸਤੇ ਅਨੰਦਪੁਰ ਲੈ ਜਾਵਾਂਗੇ।

ਦੂਜੇ ਪਾਸੇ ਸਰਕਾਰੀ ਜਾਸੂਸਾਂ ਨੇ ਨਵਾਬ ਸਰਹਿੰਦ ਨੂੰ

ਖਬਰ ਦਿੱਤੀ ਕਿ ਦਿੱਲੀਓਂ ਸਿੱਖਾਂ ਦਾ ਕਾਫਲਾ ਆ ਰਿਹਾ ਹੈ ਉਸ ਦੇ ਨਾਲ ਰਾਧਾ ਰਤਨ ਗਵੱਯੇ ਦੀ ਵਹੁਟੀ ਵੀ ਹੈ ਜੋ ਰਾਸ ਤੇ ਗਾਉਣ ਵਾਲੀ ਆ ਰਹੀ ਹੈ। ਨਵਾਬ ਨੇ ਫੌਜੀ ਦਸਤੇ ਨੂੰ ਫੜ ਲਿਆਉਣ ਲਈ ਭੇਜਿਆ। ਉਸਨੇ ਅਚਾਨਕ ਆ ਰਹੇ ਕਾਫਲੇ ਨੂੰ ਘੇਰ ਲਿਆ ਤੇ ਤਿਲੋਕਾ ਬਾਈ ਨੂੰ ਫੜ ਕੇ ਨਵਾਬ ਦੇ ਜਾ ਪੇਸ਼ ਕੀਤਾ ਨਵਾਬ ਨੇ ਆਪਣੇ ਮਹਲੀਂ ਜੈਨਾ ਪਾਸ ਭੇਜ ਦਿੱਤੀ। ਰਾਤ ਨੂੰ ਰਾਸ ਮਹਿਫਲ ਲੱਗੀ ਤਾਂ ਤਿਲੋਕਾ ਬਾਈ ਵੀ ਮਹਿਫਲ ਵਿੱਚ ਲਿਆਂਦੀ ਗਈ। ਕੁਝ ਰਾਗੀਆਂ ਜਾਂ ਕੁਵਾਲਾਂ ਨੇ ਮਹਿਫਲ ਦਾ ਠਾਠ ਬੰਨ੍ਹਿਆ ਫਿਰ ਤਿਲੋਕਾ ਬਾਈ ਨੂੰ ਬੀਨਾ ਵਜਾਉਣ ਤੇ ਰਾਗ ਅਲਾਪਨ ਨੂੰ ਆਖਿਆ ਗਿਆ।

ਤਿਲੋਕਾ ਬਾਈ ਨੇ ਸਾਫ ਜਵਾਬ ਦਿੱਤਾ। ਕਿ ਮੈਂ ਪਰਾਏ ਆਦਮੀਆਂ ਸਾਹਮਣੇ ਨਾ ਬੀਨਾ ਵਜਾਂਵਾਂ ਤੇ ਨਾ ਹੀ ਗੀਤ ਗਾ ਸਕਦੀ ਹਾਂ। ਇਸ ਨੂੰ ਮੁਸਾਹਿਬਾਂ ਨੇ ਲਾਲਚ ਤੇ ਧਮਕੀਆਂ ਨਾਲ ਵਰਚਾਉਣ ਤੇ ਡਰਾਉਣ ਦੀ ਕੋਸ਼ਿਸ਼ ਕੀਤੀ। ਪਰ ਤਿਲੋਕਾ ਬਾਈ ਨੇ ਇਕੋ ਨੰਨਾ ਪਤ੍ਰ ਛਡਿਆ। ਮਹਿਫਲ ਨੂੰ ਸ਼ਰਾਬ ਨੇ ਨਸ਼ਿਆ ਛਡਿਆ ਸੀ। ਧਮਕੀਆਂ ਦਾ ਜਦ ਇਸ ਅਬਲਾ ਤੇ ਕੋਈ ਅਸਰ ਨਾ ਹੋਇਆ ਤਾਂ ਗੁੱਸੇ ਵਿਚ ਆਏ ਇਕ ਨੇ ਬੀਨਾ ਬਾਰੀ ਥਾਨੀ ਬਾਹਰ ਸੁੱਟ ਦਿੱਤੀ। ਦੂਜੇ ਦੋਹਾਂ ਨੇ ਤਿਲੋਕਾ ਬਾਈ ਨੂੰ ਦੂਜੀ ਬਾਰੀ ਵਿਚੋਂ ਬਾਹਰ ਵਿਗਾਹ ਮਾਰਿਆ।

ਏਧਰ ਜੈਨਾ ਦੇ ਇਸ਼ਾਰੇ ਨਾਲ ਘੁਲੂ ਸ਼ਾਹ ਨੇ ਦੋ ਕੁ ਹੋਰ ਸੱਜਣਾਂ ਦੀ ਮਦਦ ਨਾਲ ਬਾਰੀਆਂ ਹੇਠਾਂ ਏਹੋ ਜਿਹਾ ਬੰਦੋਬਸਤ ਕੀਤਾ ਜਿਸ ਦੇ ਨਾਲ ਤਿਲੋਕਾ ਬਾਈ ਨੂੰ ਘੱਟ ਸੱਟਾਂ ਲੱਗਨ ਜਦ ਇਹ ਬਾਰੀ ਵਿਚੋਂ ਹੇਠਾਂ ਸੁਟੀ ਗਈ ਸੀ ਹੇਠ ਘਾਹ ਜੋ ਜੋੜਿਆ ਹੋਇਆ ਸੀ। ਉਸ ਤੇ ਡਿੱਗਣ ਨਾਲ ਸੱਟਾਂ ਹੋਰ ਤਾਂ ਕੋਈ ਨਾ ਲੱਗੀਆਂ ਪਰ ਸਿਰ ਦੀ ਖੋਪਰੀ ਦੀ ਹੱਡੀ ਕੁਝ ਨਿਉਂ ਗਈ ਅਤੇ ਇਹ ਬੇਹੋਸ਼ ਹੋ ਗਈ। ਇਨ੍ਹਾਂ ਨੂੰ ਚੁੱਕ ਕੇ ਘੁਲੂ ਸ਼ਾਹ ਆਪਣੀ ਝੁੱਗੀ ਵਿਚ ਲੈ ਗਿਆ ਅਤੇ ਆਪਣੇ ਪ੍ਰੇਮੀ ਵੈਦ ਨੂੰ ਸੱਦ ਇਲਾਜ਼ ਸ਼ੁਰੂ ਕੀਤਾ। ਦੋਂਹ ਚੌਂਹ ਦਿਨਾਂ ਪਿਛੋਂ ਠੀਕ ਹੋ ਗਈ। ਚਾਰ ਕੁ ਦਿਨ ਆਰਾਮ ਕਰਕੇ ਇਨ੍ਹਾਂ ਨੇ ਅਨੰਦਪੁਰ ਜਾਣ ਨੂੰ ਤਿਆਰੇ ਕੀਤੇ। ਜੈਨਾਂ ਨੇ ਬੜੀ ਸਿਆਣਪ ਨਾਲ ਨਵਾਬ ਨੂੰ ਉਸਦੇ ਮਰਨ ਦਾ ਤੇ ਬਾਹਰ ਸੁਟਾ ਦੇਣਾ ਦੱਸ ਦਿੱਤਾ ਹੋਇਆ ਸੀ। ਭਾਈ ਘੁੱਲੂ ਸ਼ਾਹ ਦੇ ਨਾਲ ਜੋ ਸਿੱਖ ਸਨ ਓਹ ਦਿੱਲੀ ਦੀ ਸੰਗਤ ਵਿਚੋਂ ਤਿਲੋਕਾ ਬਾਈ ਦਾ ਪਤਾ ਲੈਣ ਆਏ ਹੋਏ ਸਨ।

ਹੁਣ ਇਹ ਸਾਰੇ ਪਠਾਣੀ ਵੇਸ ਕਰਕੇ ਟੁਰੇ। ਤਿਲੋਕਾ ਬਾਈ ਨੇ ਕਾਲਾ ਬੁਰਕਾ ਪਾਇਆ ਹੋਇਆ ਸੀ। ਘੁਲੂ ਤੇ ਮਹਿਤਾਬ ਵੀ ਉਨ੍ਹਾਂ ਦੇ ਨਾਲ ਨੌਕਰ ਬਣ ਕੇ ਜਾ ਰਹੇ ਸਨ। ਦੋ ਕੁ ਮੰਜ਼ਲਾਂ ਮਾਰ ਕੇ ਇਕ ਛੋਟੇ ਜਿਹੇ ਪਿੰਡ ਕੋਲ ਅਪੜੇ ਤਾਂ ਕੀ ਵੇਖਿਆ ਕਿ ਕਈ ਆਦਮੀ ਫੱਟੜ ਹੋਏ ਕੁਰਲਾਹਟ ਪਾਈ ਬੈਠੇ ਸਨ। ਇਸ ਪਿੰਡ ਨੂੰ ਡਾਕੂਆਂ ਨੇ ਲੁਟ ਲਿਆ ਸੀ ਇਹਨਾ ਲੋਕਾਂ ਨੂੰ ਸ਼ਸਤਰਾਂ ਨਾਲ ਫੱਟੜ ਕਰਕੇ ਦੌੜ ਗਏ ਸਨ। ਇਹ ਕੋਈ ਹਾ ਹਾ ਕਰਦਾ ਕੋਈ ਪਾਣੀ ਮੰਗ ਰਿਹਾ ਸੀ। ਅਜੇਹੇ ਸਮੇਂ ਭਲਾ ਕੌਣ ਤਰਸ ਨਹੀਂ ਖਾਂਦਾ ਇਹ ਸਾਰੇ ਪੰਜੇ ਛੀਏ ਉਥੇ ਖਲੋ ਕੇ ਉਨ੍ਹਾਂ ਦੀ ਸੇਵਾ ਵਿਚ ਜੁਟ ਗਏ ਸਨ। ਕੋਈ ਪਾਣੀ ਲਿਆ ਕੇ ਉਨ੍ਹਾਂ ਦੇ ਮੂੰਹ ਵਿੱਚ ਪਾਉਂਦੇ ਸਨ ਕੋਈ ਜਖਮਾਂ ਤੇ ਪਟੀਆਂ ਬੰਨ੍ਹ ਕੇ ਲਹੂ ਨੂੰ ਰੋਕ ਰਹੇ ਸਨ ਕੋਈ ਫੱਟਾਂ ਤੇ ਮਲ੍ਹਮ ਲਾ ਰਹੇ ਸਨ। ਕੋਈ ਪਏ ਨੀਲਾਂ ਉੱਤੇ ਟਕੋਰਾਂ ਕਰ ਰਹੇ ਸਨ।

ਅਜ ਪੋਹ ਸੁਦੀ ਸਤਮੀ ਦਾ ਦਿਨ ਸੀ ਅਨੰਦਪੁਰ ਵਿਚ ਖੁਸ਼ੀਆਂ ਮਨਾਈਆਂ ਜਾ ਰਹੀਆਂ ਸਨ। ਵਾਜੇ ਵਜ ਰਹੇ ਸਨ। ਦੀਵਾਨ ਵਿਚ ਆਸਾ ਦੀ ਵਾਰ ਦਾ ਭੋਗ ਪਿਆ। ਗੁਰੂ ਜੀ ਬਿਨਾ ਕਿਸੇ ਨੂੰ ਦੱਸੇ, ਨਾਲ ਕੁਝ ਸਿੰਘ ਲੈ ਕੇ ਘੋੜਿਆਂ ਨੂੰ ਸਰਪਟ ਦੁੜਾਈ ਓਥੇ ਆਏ ਜਿਥੇ ਘੁਲੂ ਸ਼ਾਹ ਹੋਰੀਂ ਫਟੜਾਂ ਦੀ ਸੇਵਾ ਕਰ ਰਹੇ ਸਨ। ਬੜੇ ਪ੍ਰਸੰਨ ਹੋ ਕੇ ਆਖਿਆ 'ਵਾਹਵਾ ਇਹ ਸਿੱਖੀ, ਇਹ ਪਿਆਰ ਹੈ ਆਪਣੇ ਗੁਰੂ ਨਾਲ। ਧੰਨ ਸਿੱਖੀ ਧੰਨ ਸਿੱਖੀ।' ਭਾਈ ਘੁਲੂ ਸ਼ਾਹ ਨੂੰ ਜੱਫੀ ਵਿੱਚ ਲੈ ਪਿਆਰ ਕੀਤਾ। ਸਾਰਿਆਂ ਦੇ ਸਿਰ ਤੇ ਹੱਥ ਫੇਰੇ ਨਾਲ ਧੰਨ ਹੋ, ਧੰਨ ਹੋ ਕਹਿੰਦੇ ਜਾਂਦੇ ਹਨ। ਫਿਰ ਫੱਟੜਾਂ ਦੀ ਦੇਖ ਭਾਲ ਕੀਤੀ। ਪਿੰਡ ਦਾ ਸਾਰਾ ਹਾਲ ਪੜਤਾਲਿਆ। ਜਾਨਾਂ ਬਚਾ ਕੇ ਭਜ ਜਾਣ ਵਾਲਿਆਂ ਨੂੰ ਸਿੰਘ ਭੇਜ ਕੇ ਵਾਪਿਸ ਮੰਗਾਏ। ਲੋੜਾਂ ਦੀ ਪੜਤਾਲ ਕਰ ਕੇ ਮਾਇਆ ਵੰਡੀ ਤੇ ਕੁਝ ਪਿੰਡ ਦੇ ਆਦਮੀ ਨਾਲ ਲੈ ਕੇ ਅਨੰਦਪੁਰ ਆਏ ਤੇ ਉਨ੍ਹਾਂ ਨੂੰ ਬਸਤਰ ਬਰਤਨ ਦੇ ਕੇ ਤੋਰਿਆ। ਕੁਝ ਸਿੰਘ ਉਨ੍ਹਾਂ ਦੀ ਰਾਖੀ ਲਈ ਓਥੇ ਵੀ ਘੱਲੇ।

ਤਿਲੋਕਾ ਬਾਈ ਤੇ ਘੁਲੂ ਸ਼ਾਹ ਆਦਿ ਸਾਰੇ ਸਾਹਿਬਾਂ ਦੇ ਨਾਲ ਅਨੰਦਪੁਰ ਪਹੁੰਚ ਗਏ ਸਨ। ਗੁਰਪੁਰਬ ਸਤਵੀਂ ਮਨਾਉਣ ਲਈ ਸੰਗਤਾਂ ਉਡੀਕਦੀਆਂ ਸਨ। ਸੁਗਾਤਾਂ ਤੇ ਭੇਟਾਂ ਪੇਸ਼ ਹੋਈਆਂ। ਸਾਹਿਬ ਨੇ ਸੰਗਤਾਂ ਨੂੰ ਦੱਸਿਆ ਕਿ ਸਾਡੇ ਭਾਈ ਘੁਲੂ ਸ਼ਾਹ ਦਾ ਤੋਹਫਾ ਬੀਬੀ ਤਿਲੋਕਾ ਬਾਈ ਰਾਗਾਂ ਦੀ ਮਾਹਰ ਗੁਰੂ ਨਾਨਕ ਦੇ ਦਰਬਾਰ ਵਿੱਚ ਪੁਜ ਚੁੱਕੀ ਹੈ। ਚਲਦਾ...........

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ)
9855559193

## ਕਾਂਡ ਦੂਜਾ
## ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਦੀ ਸ਼ਹੀਦੀ

**ਸ਼ਾਹਿਬਜ਼ਾਦਿਆਂ ਵਲੋਂ, ਹਾਕਮ ਦੀ ਚਾਲ ਸਮਝ ਕੇ ਬਿਨਾਂ ਸਿਰ ਝੁਕਾਏ ਅੰਦਰ ਜਾਣਾ**

ਚਾਲ ਸਮਝ ਕੇ ਸੂਬੇ ਦੇ ਹਾਕਮਾਂ ਦੀ,
ਬੱਚੇ ਅੱਗਿਓਂ ਸਬਕ ਸਿਖਾਉਣ ਲੱਗੇ।
ਸਿਰਾਂ ਤਾਈਂ ਨਾ ਦੋਹਾਂ ਨੇ ਝੁਕਣ ਦਿੱਤਾ,
ਪਹਿਲਾਂ ਬਾਰੀਓਂ ਪੈਰ ਲੰਘਾਉਣ ਲੱਗੇ।
ਦੰਗ ਰਹਿ ਗਏ ਵੇਖਕੇ ਮੁਗ਼ਲ ਸਾਰੇ,
ਮਾਰੇ ਸ਼ਰਮ ਦੇ ਮੂੰਹ ਛੁਪਾਉਣ ਲੱਗੇ।
ਹੋਈ ਵੇਖ ਤੌਹੀਨ ਦਰਬਾਰ ਸੰਦੀ,
ਤੌਬਾ! ਤੌਬਾ! ਕਰ ਸ਼ੋਰ ਮਚਾਉਣ ਲੱਗੇ।
ਚੱਲਦੇ ਚਾਲ ਮਸਤਾਨੀ ਨਾ ਸ਼ਿਕਨ ਕੋਈ,
ਜਾਇ ਸੂਬੇ ਨੂੰ ਫ਼ਤਹਿ ਬੁਲਾਇ ਦਿੱਤੀ।
ਤੇਲ ਪਾਇ ਕੇ ਬਲਦੀ ਅਗਨ ਉੱਤੇ,
ਰਹਿੰਦੀ ਖੂੰਹਦੀ ਵੀ ਨੀਂਦ ਉਡਾਇ ਦਿੱਤੀ।

**ਕਚਹਿਰੀ ਵਿੱਚ ਸੂਬੇ ਦੇ ਸਾਮਹਣੇ ਖੜੋ ਜਾਣਾ**

ਖੜੇ ਵੇਖੇ ਜਾਂ ਸਾਹਮਣੇ ਵੀਰ ਦੋਵੇਂ,
ਨੈਣ ਸੂਬੇ ਦੇ ਹਿੱਲਣੋਂ ਰਹਿ ਗਏ ਸੀ।
''ਤੇਰੇ ਸਿਤਮ ਦਾ ਸੂਬਿਆ ਖ਼ੌਫ਼ ਨਾਹੀਂ''
ਚਿਹਰੇ ਚਮਕਦੇ ਦੋਹਾਂ ਦੇ ਕਹਿ ਗਏ ਸੀ।
ਹੱਥੀਂ ਜਾਮਿ-ਸ਼ਹਾਦਤ ਵੇਖਕੇ ਤੇ,
ਸਾਰੇ ਹਾਕਮਾਂ ਦੇ ਚਿਹਰੇ ਲਹਿ ਗਏ ਸੀ।
ਗਲੇ ਖ਼ੁਸ਼ਕ ਹੋਏ ਸਭੇ ਆਕਲਾਂ ਦੇ,
ਤੀਰ ਪਾਪਾਂ ਦੇ ਦਿਲਾਂ ਥੀਂ ਖਹਿ ਗਏ ਸੀ।
ਕਿਹੜੀ ਖ਼ਤਾ ਦੀ ਏਨ੍ਹਾਂ ਨੂੰ ਸਜ਼ਾ ਦੇਈਏ,
ਨਜ਼ਰ ਆਂਵਦੇ ਦੁਰੇ-ਸ਼ਹਵਾਰ ਦੋਵੇਂ।
ਕੇਰਾਂ ਹਿੱਲ'ਗੇ ਕਾਲਜੇ ਕਾਜ਼ੀਆਂ ਦੇ,
ਨਿਰੇ ਜਾਪਦੇ ਰੱਬੀ-ਅਵਤਾਰ ਦੋਵੇਂ।

**ਫ਼ੁਰਮਾਨ ਸੂਬੇ ਦਾ ਬੱਚਿਆਂ ਪ੍ਰਤੀ**

ਸ਼ਰਮਸਾਰ ਹੋਇ ਸੂਬਾ ਕਹਿਣ ਲੱਗਾ,
ਅਸ਼ਕੇ ਬੱਚਿਓ ਤੁਸਾਂ ਦੀ ਜਣਨ ਹਾਰੀ।
ਅਫ਼ਤਾਬ ਮਹਿਤਾਬ ਹੋ ਧਰਤ ਉੱਤੇ
ਈਨ ਭਰ ਰਹੀ ਤੁਸਾਂ ਦੀ ਖ਼ਲਕ ਸਾਰੀ।
ਤੁਸੀਂ ਕਾਬਿਲੇ-ਹਿੰਦ ਸੁਲਤਾਨ ਦੋਵੇਂ,
ਫ਼ਖ਼ਰ ਅਸਾਂ ਨੂੰ ਤੁਧ 'ਤੇ ਬਹੁਤ ਭਾਰੀ।
ਐਪਰ ਕਾਫ਼ਿਰ ਕਹਾਵਣਾ ਸੋਭਦਾ ਨਾ,
ਮੋਮਨ ਬਣਨ ਦੀ ਅੱਜ ਹੀ ਕਰੋ ਤਿਆਰੀ।
ਮਹੱਲ ਮਾੜੀਆਂ ਸਾਂਭ, ਜਗੀਰ ਬੈਠੋ,
ਧਨ ਦੌਲਤਾਂ ਨਹੀਂ ਹਿਸਾਬ ਕੋਈ।
ਹੁਸਨ ਵੰਤੀਆਂ ਬੇਗਮਾਂ ਪੇਸ਼ ਕਰਸਾਂ,
ਕਰੋ ਹੁਕਮ ਨਾ ਰੱਖੋ ਹਿਜਾਬ ਕੋਈ।

**ਫ਼ੁਰਮਾਨ ਸਾਹਿਬਜ਼ਾਦਾ ਜੋਰਾਵਰ ਸਿਘ ਜੀ**

ਸੁਣਕੇ ਸੂਬੇ ਦੇ ਮੁੱਖ ਤੋਂ ਸੁਖ਼ਨ ਐਸੇ,
ਆਏ ਜ਼ੋਰਾਵਰ ਸਿੰਘ ਇਤਾਬ ਅੰਦਰ।
ਘਰੇ ਸ਼ੇਰਾਂ ਦੇ ਹੋਵੇ ਸ਼ੁਗਾਲ ਪੈਦਾ,

ਪੜ੍ਹਿਆ ਸੁਣਿਆ ਨਾ ਕਿਤੇ ਕਿਤਾਬ਼ ਅੰਦਰ।
ਦੇ ਕੇ ਹਿਰਸ ਤੂੰ ਜ਼ਹਿਰ ਦੀ ਗੰਦਲਾਂ ਦੀ,
ਫਸੀ ਜਾਂਵਦੈ ਇਜ਼ਤਿਰਾਬ ਅੰਦਰ।
ਜਬ੍ਰੋ-ਜ਼ੁਲਮ ਤੇ ਸਿਤਮ ਹੈ ਧਰਮ ਤੇਰਾ.
ਛੁਪਕੇ ਬੈਠੈਂ ਸ਼ੈਤਾਨ-ਨਿਕਾਬ ਅੰਦਰ।
ਧਨ ਦੌਲਤਾਂ ਮਹੱਲ ਤੇ ਮਾੜੀਆਂ ਨੂੰ,
ਅਸਾਂ ਠੋਕਰਾਂ ਮਾਰ ਠੁਕਰਾ ਦੇਈਏ।
ਸਿੱਖੀ ਧਰਮ ਤੇ ਦੇਸ਼ ਦੀ ਆਣ ਖ਼ਾਤਿਰ,
ਲੱਖਾਂ ਜਨਮ ਦੀ ਪੂੰਜੀ ਲੁਟਾ ਦੇਈਏ।

## ਸੂਬੇ ਦਾ ਕ੍ਰੋਧ ਨੂੰ ਪੀ ਜਾਣਾ

ਜ਼ੋਰਾਵਰ ਦੀ ਐਡ ਤਕਰੀਰ ਸੁਣ ਕੇ,
ਸੂਬਾ ਭੱਜ ਕੇ ਵਾਂਗ ਮਨੂਰ ਹੋਇਆ।
ਜ਼ਬਤ ਕਰ ਗਿਆਂ ਦਿਲੇ ਦੀ ਪੀੜ ਸਾਰੀ,
ਕੌੜੇ ਘੁੱਟ ਦੇ ਲਈ ਮਜਬੂਰ ਹੋਇਆ।
ਮੁੜ ਕੇ ਫੇਰ ਸ਼ਹਿਜਾਦੇ ਨੂੰ ਕਹਿਣ ਲੱਗਾ,
ਕੀਤਾ ਮਾਫ਼ ਜੋ ਤੈਥੋਂ ਕਸੂਰ ਹੋਇਆ।
ਹੀਰਾ ਜਨਮ ਨਾ ਆਵਣਾ ਹੱਥ ਮੁੜ ਕੇ,
ਕਾਹਨੂੰ ਬੱਚਿਆ ਐਡ ਮਗਰੂਰ ਹੋਇਆ।
ਜਿਹੜੇ ਬਾਪ 'ਤੇ ਏਤਨਾ ਫ਼ਖ਼ਰ ਤੈਨੂੰ,
ਓਹਦਾ ਕਿਤੇ ਵੀ ਨਾਮ ਨਿਸ਼ਾਨ ਨਾਹੀਂ।
ਮੁਸਲਮਾਨ ਜੇ ਹੋਣਾ ਮਨਜ਼ੂਰ ਨਾਹੀਂ,
ਅਸਾਂ ਬਖ਼ਸ਼ਣੀ ਦੋਹਾਂ ਦੀ ਜਾਨ ਨਾਹੀਂ।

## ਜਵਾਬ-ਜ਼ੋਰਾਵਰ ਸਿੰਘ ਜੀ

ਦਬਕੇ ਮਾਰ ਕੇ ਮੌਤ ਦੇ ਸੂਬਿਆ ਤੂੰ,
ਬੱਚੇ ਸਮਝ ਕੇ ਇੰਝ ਡਰਾ ਨਾਹੀਂ।
ਧਰਮ ਬਦਲ ਕੇ ਵੀ ਮੌਤ ਨਹੀਂ ਟਰਦੀ,
ਐਵੇਂ ਖ਼ੁਦਾ ਨੂੰ ਖ਼ੁਦੀ ਵਿਖਾ ਨਾਹੀਂ।
ਅਰਜਨ, ਤੇਗ, ਗੋਬਿੰਦ ਨੇ ਨਾਲ ਸਾਡੇ,
ਸਾਨੂੰ ਵਿਚ ਭੁਲੇਖਿਆਂ ਪਾ ਨਾਹੀਂ।
ਗੁੜ੍ਹਤੀ ਮਿਲੀ ਜੋ ਅਸਾਂ ਨੂੰ ਪਾਹੁਲ ਵਾਲੀ,
ਐਡੀ ਉਸ ਦੀ ਕਦਰ ਘਟਾ ਨਾਹੀਂ।

ਏਨਾ ਵੱਡਾ ਨਵਾਬ ਸਰਹਿੰਦ ਦਾ ਤੂੰ,
ਕਰਦੈਂ ਬੱਚਿਆਂ ਨਾਲ ਤਕਰਾਰ ਐਡਾ।
ਮੱਥਾ ਲਾ ਗੋਬਿੰਦ ਦੇ ਨਾਲ ਜਾਕੇ,
ਜਣਨੀ ਜਣਿਆ ਜੇ ਤੈਨੂੰ ਜੀਦਾਰ ਐਡਾ।

## ਸੂਬੇ ਨੂੰ ਕ੍ਰੋਧ ਆਉਣਾ

ਸੱਤੇ ਕਪੜੀਂ ਸੂਬੇ ਨੂੰ ਅੱਗ ਲੱਗੀ,
ਭੁੜਕ ਉੱਠਿਆ ਮੱਕੀ ਦੀ ਖਿੱਲ ਵਾਂਗੂ।
ਸਹਿ ਨਾ ਸਕਿਆ ਕਾਤੀਆਂ ਦਰਦ ਭਰੀਆਂ,
ਸੀਨੇ ਖੁਭੀਆਂ ਲੋਹੇ ਦੀ ਕਿੱਲ ਵਾਂਗੂ।
ਜ਼ਹਿਰ ਘੋਲਦਾ ਕੋਬਰਾ ਸੱਪ ਜਿਵੇਂ,
ਕੌੜਾ ਝਾਕਦਾ ਜੰਗਲੀ ਇੱਲ ਵਾਂਗੂ।
ਆਵੇ ਚੈਨ ਨਾ ਹੋਇ ਬੇਚੈਨ ਬੈਠਾ,
ਸੀਨਾ ਧੜਕਦਾ ਚਿੜੀ ਦੇ ਦਿਲ ਵਾਂਗੂ।
ਹੋਇ ਖ਼ਫ਼ਾ ਬਹੁ ਕਾਜ਼ੀ ਨੂੰ ਕਹਿਣ ਲੱਗਾ,
ਸਜ਼ਾ ਇਨ੍ਹਾਂ ਨੂੰ ਸਖ਼ਤ ਸੁਣਾਇ ਦਿਓ।
ਕੀਤੀ ਦੋਹਾਂ ਨੇ ਰੱਜ ਤੌਹੀਨ ਮੇਰੀ,
ਭਾਵੇਂ ਸੂਲੀ ਦੇ ਉੱਤੇ ਚੜ੍ਹਾਇ ਦਿਓ।

## ਜਵਾਬ ਕਾਜ਼ੀ

ਨਹੀਂ! ਨਹੀਂ ਇਹ ਕਦੇ ਨਹੀ ਹੋ ਸਕਦਾ,
ਕੀਤਾ ਬੱਚਿਆਂ ਨਹੀਂ ਕਸੂਰ ਕੋਈ।
ਬੇਗੁਨਾਹ ਮਸੂਮਾਂ ਨੂੰ ਸਜ਼ਾ ਦੇਣੀ,
ਹੈ ਨਾ ਵਿਚ ਇਸਲਾਮ ਦਸਤੂਰ ਕੋਈ।
ਹੋਣਾ ਪਊ ਸ਼ਰਮਿੰਦਾ ਦਰਗਾਹ ਅੰਦਰ,
ਓਦੋਂ ਮਿਲਣਾ ਨਹੀਂ ਗ਼ਫ਼ੂਰ ਕੋਈ।
ਬੇੜੀ ਜਦੋਂ ਮੰਝਧਾਰ ਦੇ ਵਿਚ ਅਟਕੀ,
ਚੱਪੂ ਲੱਭਣਾ ਨਾ ਨੇੜੇ ਦੂਰ ਕੋਈ।
ਬਾਗ਼ੀ ਬਾਪ ਨੇ ਕੀਤਾ ਅਪਰਾਧ ਜੇ ਕੋ,
ਸਜ਼ਾ ਬੱਚਿਆਂ ਤਾਈਂ ਸੁਣਾ ਨਾਹੀਂ।
ਕਰ ਕੇ ਐਡ ਤੌਹੀਨ ਕੁਰਾਨ ਦੀ ਤੂੰ,
ਦੋਵੇਂ ਲੋਕ ਪ੍ਰਲੋਕ ਗਵਾ ਨਾਹੀਂ।

ਮੋਬਾ.98555-59193

# ਬਸੰਤੁ ਚੜਿਆ ਫੂਲੀ ਬਨਰਾਇ

ਡਾ. ਰਛਪਾਲ ਸਿੰਘ ਬਾਠ

ਬਸੰਤੁ ਰੁੱਤ ਦਾ ਪ੍ਰਾਰੰਭ ਪਤਝੜ ਰੁੱਤ ਤੋਂ ਪਿਛੋਂ ਹੁੰਦਾ ਹੈ, ਜਦੋਂ ਰੁੱਖਾਂ ਨੂੰ ਨਵੀਆਂ ਕਰੂੰਬਲਾਂ ਫੁੱਟਦੀਆਂ ਹਨ। ਸਰ੍ਹੋਂ ਦੇ ਫੁੱਲ ਖੇਤਾਂ ਵਿੱਚ ਖੁਸ਼ਬੂ ਬਖੇਰਦੇ ਹਨ। ਸਮੁੱਚੀ ਬਨਸਪਤੀ ਖਿੜੀ-ਖਿੜੀ ਹੁੰਦੀ ਹੈ। ਰੰਗ ਬਿਰੰਗੇ ਫੁੱਲ, ਵਾਤਾਵਰਣ ਨੂੰ ਆਪਣੀਆਂ ਵੱਖਰੀਆਂ ਸੁਗੰਧੀਆਂ, ਦੁਆਰਾ ਮਨਮੋਹਕ ਬਣਾ ਦਿੰਦੇ ਹਨ। ਚਾਰੇ ਪਾਸੇ ਖੇੜਾ ਹੀ ਖੇੜਾ ਹੁੰਦਾ ਹੈ। ਪਤਝੜ ਰੁੱਤ ਵਿੱਚ ਰੁੱਖਾਂ ਦੇ ਪੱਤੇ ਝੜ ਜਾਂਦੇ ਹਨ ਅਤੇ ਉਹ ਟੁੰਡ ਮਰੁੰਡੇ ਜਿਹੇ ਸੱਖਣੇ-ਸੱਖਣੇ ਲਗਦੇ ਹਨ। ਜਿਵੇਂ ਬਾਬਾ ਫਰੀਦ ਜੀ ਦਾ ਵਾਕ ਹੈ, ''ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥'' ਪਤਝੜ ਰੁੱਤ ਜਿਥੇ ਵਿਯੋਗ ਦਾ ਪ੍ਰਤੀਕ ਹੈ, ਉਥੇ ਬਸੰਤ ਰੁੱਤ ਸੰਯੋਗ ਅਤੇ ਖੁਸ਼ੀ ਦਾ ਪ੍ਰਤੀਕ ਹੈ। ਮਾਘ ਤੇ ਫੱਗਣ ਦਾ ਮਹੀਨਾ ਬਸੰਤ ਰੁੱਤ ਦਾ ਸਮਾਂ ਹੁੰਦਾ ਹੈ। ਗੁਰਬਾਣੀ ਵਿੱਚ ਜਿਥੇ ਵੀ ਵਿਯੋਗੀ ਜੀਵ ਰੂਪ ਇਸਤ੍ਰੀ, ਚੇਤ ਦੇ ਮਹੀਨੇ ਤੋਂ ਵਿਯੋਗ ਦਾ ਸੰਤਾਪ ਭੋਗਦੀ ਹੈ ਉਥੇ ਫੱਗਣ ਦੇ ਮਹੀਨੇ (ਬਸੰਤ ਰੁੱਤ) ਵਿੱਚ, ਪਤੀ-ਪਰਮੇਸਰ ਦਾ ਮਿਲਾਪ ਹੋਣ ਤੇ ਅਨੰਦ ਮਹਿਸੂਸ ਕਰਦੀ ਹੈ। ਗੁਰਵਾਕ ਹੈ, ''ਫਲਗੁਣਿ ਅਨੰਦੁ ਅਪਾਰ ਜਨਾ ਹਰਿ ਸਜਣ ਪ੍ਰਗਟੇ ਆਇ॥'' (ਬਾਰਾਹ ਮਾਹ ਮਾਝ ਮਹਲਾ ਪੰਜਵਾ)। ਗੁਰਬਾਣੀ ਵਿੱਚ ਮਨੁੱਖ ਨੂੰ ਸਹੀ ਇਨਸਾਨ ਬਣਾ ਕੇ, ਆਪਣੇ ਮੂਲਿ (ਪਰਮੇਸਰ) ਨਾਲ ਜੋੜਨ ਲਈ, ਵਿਭਿੰਨ ਪ੍ਰਕਾਰੀ ਜੁਗਤਾਂ/ਵਿਧੀਆਂ ਵਰਤੀਆਂ ਗਈਆਂ ਹਨ। ਇਨ੍ਹਾਂ ਵਿਚੋਂ ਲੋਕਯਾਨਿਕ ਜੁਗਤ ਦੇ ਅੰਤਰਗਤ, ਗੁਰੂ ਸਾਹਿਬ ਨੇ ਇਹ ਲੌਕਿਕ ਸੰਸਾਰ ਦੀ ਸਮੱਗਰੀ ਨੂੰ ਅਗਰਭੂਮੀ ਵਿੱਚ ਰੱਖ ਕੇ ਉਸ ਦੀ ਪਿੱਠ ਭੂਮੀ ਵਿੱਚ ਅਧਿਆਤਮਿਕ ਸੰਦੇਸ਼ ਪ੍ਰਦਾਨ ਕੀਤਾ ਹੈ। ਇਸੇ ਪ੍ਰਕਾਰ ਬਸੰਤ ਰੁੱਤ ਦੇ ਖੇੜੇ ਨੂੰ ਲੌਕਿਕਤਾ ਤੋਂ ਪ੍ਰਾਰੰਭ ਕਰਕੇ ਬਾਣੀਕਾਰਾਂ ਨੇ ਇਸ ਨੂੰ ਪਾਰਲੌਕਿਕ ਮਹਾਂ-ਅਨੰਦ ਦੀ ਅਵਸਥਾ ਤੱਕ ਬਿਆਨ ਕੀਤਾ ਹੈ। ਬਸੰਤ ਰੁੱਤ ਦਾ ਖੇੜਾ ਸਰੀਰਕ ਗਿਆਨ ਇੰਦ੍ਰੀਆਂ, ਅੱਖਾਂ, ਨੱਕ, ਮੂੰਹ ਆਦਿ ਕਰਕੇ ਤਾਂ ਜਿਥੇ ਸਰੀਰਕ ਅਨੰਦ ਮਹਿਸੂਸ ਕਰਦਾ ਹੈ, ਉਥੇ ਅੰਤਰ ਆਤਮਾ ਇਸ ਅਨੰਦ ਦਾ ਸਿੱਧਾ ਪ੍ਰਭਾਵ ਉਦਾਸ ਮਨ ਨੂੰ ਖਿੜਾਓ ਵਿੱਚ ਲਿਆਉਣ ਦਾ ਕੰਮ ਵੀ ਕਰਦਾ ਹੈ। ਜਿਨ੍ਹਾਂ ਜੀਵ ਰੂਪ ਇਸਤ੍ਰੀਆਂ ਦੇ ਘਰ ਕੰਤ ਪਤੀ ਪ੍ਰਭੂ ਵਸਿਆ ਹੈ, ਉਨ੍ਹਾਂ ਨੂੰ ਸਦਾ ਹੀ ਅਨੰਦ ਹੈ। ਪਰ ਜਿਨ੍ਹਾਂ ਨੇ ਉਸ ਪਰਮੇਸ਼ਰ (ਪਤੀ) ਨੂੰ ਵਿਸਾਰ ਦਿੱਤਾ ਹੈ ਜਾਂ ਜਿਨ੍ਹਾਂ ਦੇ ਪਤੀ ਦੂਰ ਵੱਸਦੇ ਹਨ, ਉਹ ਸਦਾ ਹੀ ਮਨ ਅੰਦਰ ਸੜਦੀਆਂ-ਭੁਜਦੀਆਂ ਰਹਿੰਦੀਆਂ ਹਨ।

*ਨਾਨਕ ਤਿਨਾ ਬਸੰਤੁ ਹੈ ਜਿਨ ਘਰਿ ਵਸਿਆ ਕੰਤੁ॥*
*ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤਿ॥*
*(ਅੰਗ 791)*

ਪਰਮਾਰਥਕ ਜੁਗਤੀ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ ਕਿ ਜਿਹੜੇ ਮਨੁੱਖ ਪੂਰੇ ਸਤਿਗੁਰੂ ਦੀ ਸੇਵਾ ਕਰਕੇ, ਉਸ ਦਾ ਹੁਕਮ ਮੰਨ ਕੇ, ਨਾਮ ਸਿਮਰਨ ਦਵਾਰਾ, ਪ੍ਰਭੂ ਹੁਕਮ ਵਿੱਚ ਸਮਾ ਗਏ ਹਨ, ਉਨ੍ਹਾਂ ਨੂੰ ਸਦਾ ਹੀ ਬਸੰਤ ਹੈ, ਉਨ੍ਹਾਂ ਨੂੰ ਕਦੇ ਵੀ ਪਤਝੜ (ਉਦਾਸੀ) ਨਹੀਂ ਆਉਂਦੀ। ਪ੍ਰਭੂ ਪ੍ਰਸੰਨ ਹੋਣ ਨਾਲ, ਅੰਦਰ ਆਨੰਦ ਖੇੜੇ ਦੀ ਅਵਸਥਾ ਸਭ ਪਾਸੇ ਹਰਿਆਵਲ ਦੀ ਹੀ ਪ੍ਰਤੀਕ ਹੁੰਦੀ ਹੈ।

*ਨਾਨਕ ਤਿਸੈ ਬਸੰਤੁ ਹੈ ਜਿ ਸਤਿਗੁਰੁ ਸੇਵਿ ਸਮਾਇ॥*
*ਹਰਿ ਵੁਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ ਹਰਿਆਵਲੁ ਹੋਇ॥ (ਅੰਗ 1420)*

ਬਸੰਤੁ ਰੁੱਤ ਜਦੋਂ ਆਉਂਦੀ ਹੈ ਤਾਂ ਸਾਰੀ ਬਨਸਪਤੀ ਫੁੱਲਾਂ ਨਾਲ ਭਰ ਜਾਂਦੀ ਹੈ। ਇਸੇ ਪ੍ਰਕਾਰ ਜਦੋਂ ਪ੍ਰਭੂ ਸਿਮਰਨ ਨਾਲ ਮਨ ਚਿਤ ਇਕਾਗਰ ਹੋ ਕੇ ਜੁੜ ਜਾਂਦਾ ਹੈ ਤਾਂ ਜਗਿਆਸੂ ਦਾ ਮਨ ਵੀ ਪੂਰੇ ਆਨੰਦ ਵਿੱਚ ਆ ਜਾਂਦਾ ਹੈ।

ਗੁਰਬਾਣੀ ਵਿੱਚ ਮਨੁੱਖ ਨੂੰ ਸਰੀਰਕ ਅਤੇ ਮਾਨਸਿਕ ਰਸ ਨਾਲ ਭਰਪੂਰ ਬਣਾਉਣ ਦਾ ਪ੍ਰਯਤਨ ਕੀਤਾ ਗਿਆ ਹੈ। ਬਸੰਤ ਰੁੱਤ ਵਿੱਚ ਹੀ ਹੋਲੀ ਦਾ ਤਿਓਹਾਰ ਆਉਂਦਾ ਹੈ। ਜਿਸ ਨੂੰ ''ਫਾਗ'' ਵੀ ਕਿਹਾ ਜਾਂਦਾ ਹੈ। ਬਸੰਤ ਵਿੱਚ ਖਿੜਾਓ ਦੀ ਅਵਸਥਾ ਸਿਖ਼ਰ ਤੇ ਹੁੰਦੀ ਹੈ। ਪ੍ਰਭੂ ਬੰਦਗੀ ਵਿੱਚ ਹੀ ਸਭ ਮੰਗਲਾਚਾਰ ਹਨ। ਸਾਰੇ ਅਨੰਦ ਨਾਮ ਸਿਮਰਨ ਵਿੱਚ ਹੀ ਹਨ। ਸਾਰੇ ਪ੍ਰਕਾਰ ਦੇ ਦੁੱਖ ਸੰਤਾਪ ਅਤੇ ਚਿੰਤਾਵਾਂ ਦੇ ਦੂਰ ਕਰਨ ਵਾਲਾ ਪੂਰਾ ਗੁਰੂ ਹੀ ਹੈ। ਗੁਰੂ ਪਰਮੇਸਰ ਦੇ ਗੁਣ ਗਾਇਨ ਕਰਨ ਨਾਲ ਸਭ ਪ੍ਰਕਾਰੀ ਬਸੰਤ ਰੁੱਤੀ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ।

*ਗੁਰ ਸੇਵਉ ਕਰਿ ਨਮਸਕਾਰ॥ ਆਜ ਹਮਾਰੈ ਮੰਗਲਚਾਰ॥*
*ਆਜ ਹਮਾਰੈ ਮਹਾ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ॥*
ਆਜੁ ਹਮਾਰੈ ਗ੍ਰਿਹਿ ਬਸੰਤੁ॥ ਗੁਨ ਗਾਏ ਪ੍ਰਭ ਤੁਮ ਬੇਅੰਤੁ॥ (ਅੰਗ 1180)

ਗੁਰਮਤਿ ਮਾਰਗ ਵਿੱਚ ਆਲਸੀ, ਵਿੱਲੜ ਅਤੇ ਦਲਿੱਦਰੀ ਵਿਅਕਤੀ ਨੂੰ ਕੋਈ ਥਾਂ ਨਹੀਂ। ਅਜਿਹੇ ਵਿਅਕਤੀਆਂ ਨੂੰ ਉਦਮ ਕਰਨ, ਮਿਹਨਤ ਕਰਨ, ਕਿਰਤ ਕਰਨ ਅਤੇ ਸ਼ੁਭ ਕਰਮ ਕਰਨ ਵੱਲ ਪ੍ਰੇਰਣਾ ਕੀਤੀ ਗਈ ਹੈ। ਗੁਰਬਾਣੀ ਸਦਾ ਹੀ ਚੜ੍ਹਦੀ ਕਲਾ ਹੈ। ਗੁਰਬਾਣੀ ਪੜ੍ਹਨ, ਸੁਣਨ ਵਿਚਾਰਨ ਅਤੇ ਨਾਮ-ਸਿਮਰਨ ਕਰਨ ਵਾਲੇ ਮਨੁੱਖ ਨੂੰ ਕਦੇ ਵੀ ਨਿਰਾਸ਼ਾ ਦਾ ਮੂੰਹ ਨਹੀਂ ਵੇਖਣਾ ਪੈਂਦਾ। ਉਹ ਸਦਾ ਹੀ ਬਸੰਤ ਰੁੱਤ ਵਿੱਚ ਖੇੜਾ ਅਤੇ ਅਨੰਦ ਮਾਣਦਾ ਹੈ। ਬਸੰਤ ਰੁੱਤ ਦੇ ਖਿੜਾਓ ਦੀਆਂ ਵੰਨਗੀ ਮਾਤਰ ਉਦਾਹਰਣਾਂ ਇਸ ਪ੍ਰਕਾਰ ਹਨ:

** ਦੇਖਿ ਫੂਲ ਫੂਲੇ॥ ਅਹੰ ਤਿਆਗ ਤਿਆਗੋ॥... (ਅੰਗ1185)*

** ਬਨਸਪਤਿ ਮਉਲੀ ਚੜਿਆ ਬਸੰਤੁ॥ ਇਹੁ ਮਨੁ ਮਉਲਿਆ ਸਤਿਗੁਰੂ ਸੰਗਿ॥ (ਅੰਗ 1176)*

**ਬਸੰਤੁ ਚੜਿਆ ਫੂਲੀ ਬਨਰਾਇ॥ ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ॥ (ਅੰਗ 1176)*

ਬਸੰਤੁ ਰੁੱਤ ਦੀ ਮਨੁੱਖੀ ਜੀਵਨ ਵਿੱਚ ਬੜੀ ਮਹਾਨਤਾ ਹੈ। ਸ਼ੁੱਧ ਹਵਾ, ਸ਼ੁੱਧ ਵਾਤਾਵਰਣ, ਜਿਥੇ ਅੱਖਾਂ ਦੀ ਰੋਸ਼ਨੀ ਵਧਾਉਂਦਾ ਹੈ ਉਥੇ ਕਈ ਪ੍ਰਕਾਰ ਦੀਆਂ ਸਰੀਰਕ ਬਿਮਾਰੀਆਂ ਖਤਮ ਕਰਨ ਵਿੱਚ ਵੀ ਸਹਾਈ ਹੁੰਦਾ ਹੈ। ਇਸ ਕਰਕੇ ਹੀ ਡਾਕਟਰੀ ਪੱਖ ਤੋਂ, ਪਸ਼ੂ-ਪੰਛੀ, ਜਾਨਵਰ, ਕੀੜੇ ਮਕੌੜੇ, ਰੰਗ-ਬਿਰੰਗੀਆਂ ਤਿੱਤਲੀਆਂ, ਸਭ ਬਸੰਤ ਰੁੱਤ ਵਿੱਚ ਖਿੜੇ-ਖਿੜੇ ਮਹਿਸੂਸ ਕਰਦੇ ਹਨ।

ਬਸੰਤੁ ਰੁੱਤ ਅਰਥਾਤ ਗੁਰਬਾਣੀ ਦਾ ਓਟ ਆਸ਼ਰਾ, ਪੂਰੇ ਗੁਰੂ ਦੀ ਸ਼ਰਣ, ਸਾਧ ਸੰਗਤ, ਸੇਵਾ ਅਤੇ ਸਿਮਰਨ ਸਾਰੇ ਹੀ ਦੁੱਖਾਂ, ਕਲੇਸਾਂ ਦੀ ਦਵਾਈ ਹਨ। ਗੁਰਬਾਣੀ ਪੜ੍ਹਨ ਸੁਣਨ ਵਾਲੇ ਨੂੰ ਜੇਕਰ ਦੁੱਖ ਆਉਂਦੇ ਵੀ ਹਨ ਤਾਂ ਗੁਰੂ ਬਖਸ਼ਿਸ਼ ਨਾਲ ਜਲਦੀ ਹੀ ਠੀਕ ਹੋ ਜਾਂਦੇ ਹਨ। ਬੁਝੇ ਹੋਏ ਦੁਖੀ ਮਨ ਵੀ ਬਸੰਤੁ ਰੁੱਤ ਦਾ ਮਹਾਂ-ਅਨੰਦ ਪ੍ਰਾਪਤ ਕਰ ਸਕਦੇ ਹਨ, ਨਾਮ ਅਣਥਕ ਹੀ ਸਾਰੇ ਦੁੱਖਾਂ ਦਾ ਦਾਰੂ ਹੈ। ਇਸੇ ਵਿੱਚ ਹੀ ਸਦੀਵੀ ਆਨੰਦ ਹੈ, ਖੇੜਾ ਹੈ, ਸਦਾ ਹੀ ਬਸੰਤ ਹੈ।

**ਤਿਨ ਬਸੰਤੁ ਜੋ ਹਰਿ ਗੁਣ ਗਾਇ॥..... (ਅੰਗ 1176)*

*ਤਿਸੁ ਬਸੰਤੁ ਜਿਸ ਪ੍ਰਭੁ ਕਿਰਪਾਲ*

*ਤਿਸੁ ਬਸੰਤੁ ਜਿਸੁ ਗੁਰੁ ਦਇਆਲੁ॥.....(ਅੰਗ 1180)*

*ਪੰਨਾ 10 ਦਾ ਬਾਕੀ*

ਦੇਸ਼ ਵਾਸੀਆਂ ਨੂੰ ਸਹੀ ਦਿਸ਼ਾ ਤੇ ਦਸ਼ਾ ਦੇ ਦਿੰਦੇ ਹਨ ਤਾਂ ਦੇਸ਼ ਤੇ ਕੌਮ ਨੂੰ ਸੱਤੇ ਖੈਰਾਂ ਹਨ।ਪਰ ਰੱਬ ਨਾ ਕਰੇ ਜੇ ਕੌਮ ਦਾ ਮੌਜੂਦਾ ਕੋਹਰਾਮ ਤੇ ਕੌਤੂਹਲ ਦਿਸ਼ਾਹੀਣ ਹੋ ਗਿਆ ਤਾਂ ਹੋਣ ਵਾਲੀ ਦਾਵਾਨਲੀ ਤਬਦੀਲੀ ਪ੍ਰਚੰਡ ਰੂਪ ਧਾਰ ਕੇ ਕਿਆਮਤ ਵੀ ਵਰਤਾ ਸਕਦੀ ਹੈ।

ਇਸ ਸਾਰੇ ਸਾਰ-ਵਿਸਥਾਰ ਦੇ ਸਾਰੰਸ਼ ਵਜੋਂ ਹੁਣ ਇਹ ਸਮਝਣ ਦੀ ਅਤਿਅੰਤ ਲੋੜ ਹੈ ਕਿ ਜਿੰਨੀ ਦੇਰ ਅਸੀਂ ਆਪਣੇ ਤੋਂ ਅਗਲੀਆਂ ਪੀੜ੍ਹੀਆਂ ਨੂੰ ਸਾਡੇ ਅਤੀਤ ਦੇ ਸ਼ਾਨਾਮੱਤੇ ਇਤਿਹਾਸ, ਸ਼ਾਨਦਾਰ ਸਭਿਆਚਾਰ ਤੇ ਸਾਡੇ ਪੁਰਖਿਆਂ ਦੇ ਅਮੀਰ ਵਿਰਸੇ-ਵਿਰਾਸਤ ਨਾਲ ਨਹੀਂ ਜੋੜਦੇ, ਉਨੀ ਦੇਰ ਅਸੀਂ ਕੌਮ ਦੇ ਚੰਗੇ ਭਵਿੱਖ ਦੀ ਉਮੀਦ ਹੀ ਨਹੀਂ ਕਰ ਸਕਦੇ। ਕੋਈ ਸ਼ੱਕ ਨਹੀਂ ਕਿ ਅਸੀਂ ਭੌਤਿਕ ਤੇ ਪਦਾਰਥਵਾਦੀ ਖੇਤਰ ਵਿਚ ਹੁਣ ਨਾਲੋਂ ਵੀ ਵੱਧ ਤਰੱਕੀ ਕਰ ਸਕਦੇ ਹਾਂ, ਪਰ ਜਿੰਨੀ ਦੇਰ ਅਸੀਂ ਆਪਣੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਨੈਤਿਕ ਕਦਰਾਂ-ਕੀਮਤਾਂ ਤੇ ਸਦਾਚਾਰ ਭਰਪੂਰ ਸੰਸਕਾਰਾਂ ਦੀ ਗੁੜ੍ਹਤੀ ਨਹੀਂ ਦਿੰਦੇ ਉਨੀ ਦੇਰ ਇਹ ਸਾਰੀ ਭੌਤਿਕ ਤਰੱਕੀ ਤੇ ਅਜ਼ਾਦੀ ਬੜੀ ਬੇਮਾਇਨੇ ਜਿਹੀ ਜਾਪਦੀ ਹੈ।

ਇਸ ਵਾਸਤੇ ਹੁਣ ਹੋਰ ਸਭ ਕਾਸੇ ਤੋਂ ਵੱਧ ਇਹ ਜ਼ਰੂਰੀ ਹੋ ਗਿਆ ਹੈ ਕਿ ਕੌਮੀ ਨਿਰਮਾਣ ਤੇ ਦੇਸ਼ ਦੀ ਤਰੱਕੀ ਦੇ ਪ੍ਰਸੰਗ ਵਿਚ ਦਰਅਸਲ ਸਭ ਤੋਂ ਪਹਿਲਾਂ ਦੇਸ਼ ਦੇ ਨੌਜਵਾਨਾਂ ਦੇ ਚਰਿੱਤਰ ਵਿਚ ਦੇਸ਼ ਪ੍ਰੇਮ, ਕੌਮੀ ਆਚਰਣ ਤੇ ਕੌਮੀ ਅਨੁਸ਼ਾਸਨ ਦੀ ਨੀਂਹ ਮਜ਼ਬੂਤ ਕੀਤੀ ਜਾਵੇ। ਫਿਰ ਸਮੁੱਚੇ ਅਵਾਮ ਵਿਚ ਦੇਸ਼ ਭਗਤੀ, ਰਾਸ਼ਟਰੀ ਪ੍ਰੇਮ, ਕੌਮੀ ਸਵੈਮਾਣ ਤੇ ਆਪਸੀ ਮਿਲਵਰਤਣ ਜਿਹੀਆਂ ਨੇਕ ਤੇ ਉਸਾਰੂ ਭਾਵਨਾਵਾਂ ਨੂੰ ਜਾਗ੍ਰਿਤ ਕਰਕੇ ਪ੍ਰਜਵਿਲਤ ਕਰਨ ਦੀ ਹੋਰ ਵੀ ਲੋੜ ਹੈ। ਇਸ ਵਾਸਤੇ ਆਪਣੀ ਕੌਮੀ ਹੋਂਦ ਤੇ ਹਸਤੀ ਨੂੰ ਬਚਾਉਣ ਦਾ ਇਕੋ ਇਕ ਰਾਹ ਹੁਣ ਇਹ ਹੈ ਕਿ ਸੋਚੀਏ, ਸਮਝੀਏ ਤੇ ਖੁਦ ਨੂੰ ਬਦਲੀਏ ਅਤੇ ਆਪਣੇ ਜੀਵਨ ਦੇ ਨੇਕ ਮਾਰਗ 'ਤੇ ਕਾਰਜਸ਼ੀਲ ਹੁੰਦੇ ਹੋਏ ਅੱਗੇ ਵਧੀਏ।

ਇਸ ਸੂਰਤ ਵਿਚ ਸਿਰਫ਼ ਤੇ ਸਿਰਫ਼ ਜ਼ਰੂਰਤ ਇਸ ਗੱਲ ਦੀ ਹੈ ਕਿ ਅਸੀਂ ਹੁਣ ਸਮਝ ਲਈਏ ਕਿ ਦੇਸ਼ ਵਿਚ ਸੋਸ਼ਲ ਜਸਟਿਸ ਤੇ ਸੋਸ਼ਲ ਆਰਡਰ ਲਿਆਉਣ ਵਾਸਤੇ ਅੱਜ ਕਲਿਆਣਕਾਰੀ ਤੇ ਲੋਕ ਹਿੱਤਕਾਰੀ ਰਾਜ ਦੀ ਵਿਵਸਥਾ ਲਿਆਉਣ ਦੀ ਅਤਿਅੰਤ ਲੋੜ ਹੈ। ਇਸ ਵਾਸਤੇ ਲੋਕ ਭਲਾਈ ਤੇ ਸਮਾਜ ਸੇਵਾ ਦੇ ਵੱਡੇ ਕਾਰਜਾਂ ਨੂੰ ਨੇਪਰੇ ਚਾੜ੍ਹਨ ਵਾਸਤੇ ਜੇ ਸਾਡੇ ਰਾਜਭਾਗ ਦੀ ਚੱਲ ਰਹੀ ਮੌਜੂਦਾ ਪ੍ਰਣਾਲੀ ਵਿਚ ਦੇਸ਼ ਪ੍ਰੇਮ ਤੇ ਕੌਮੀ ਭਾਵਨਾਵਾਂ ਨੂੰ ਕਾਰਆਮਦ ਨਾ ਕੀਤਾ ਗਿਆ ਤਾਂ ਦੇਸ਼ ਵਿਚ ਕਾਨੂੰਨ-ਵਿਧਾਨ ਤੇ ਕਾਨੂੰਨੀ-ਜ਼ਾਬਤੇ ਕਿਤਾਬਾਂ ਵਿਚ ਦਰਜ ਮਹਿਜ਼ ਫ਼ਲਸਫ਼ੇ ਹੀ ਬਣ ਕੇ ਰਹਿ ਜਾਣਗੇ।

ਸਿਖਰਲੀ ਗੱਲ ! ਬੱਸ ਬਾਬੇ ਨਾਨਕ ਦੀ ਸੰਥਾ 'ਮਨਿ ਜੀਤੈ ਜਗੁ ਜੀਤੁ' ਅਨੁਸਾਰ ਹੁਣ ਕੌਮੀ ਪੱਧਰ 'ਤੇ ਆਪਣੇ ਮਨ, ਬਚਨ ਤੇ ਕਰਮ ਨੂੰ ਸਾਧਣ ਦੀ ਜ਼ਰੂਰਤ ਹੈ। ਇਤਿਹਾਸ ਗਵਾਹ ਹੈ ਕਿ ਜਿਹੜੀਆਂ ਕੌਮਾਂ ਨੇ ਆਪਣੇ ਆਚਰਣ ਤੇ ਅਨੁਸ਼ਾਸਨ ਦੇ ਸਰਮਾਏ ਨੂੰ ਨਹੀਂ ਸਾਂਭਿਆ, ਉਹ ਫਤੇਹ ਹੋ ਕੇ ਵੀ ਹਾਰ ਗਈਆਂ ਹਨ। ਫਿਰ ਦੂਜੇ ਪਾਸੇ ਜਿਨ੍ਹਾਂ ਕੌਮਾਂ ਨੇ ਸਦਾਚਾਰ ਤੇ ਨੈਤਿਕ-ਕਦਰਾਂ ਕੀਮਤਾਂ ਦੇ ਬੇਸ਼ਕੀਮਤੀ ਸਰਮਾਏ ਨੂੰ ਆਪਣੇ ਚਰਿੱਤਰ ਵਿਚ ਸਮੋਅ-ਸਾਂਭ ਲਿਆ ਹੈ, ਉਨ੍ਹਾਂ ਕੌਮਾਂ ਨੇ ਕੋਈ ਪਦਾਰਥਵਾਦੀ ਸਰਮਾਏਦਾਰੀ ਦੀਆਂ ਵੱਡੀਆਂ ਮੱਲ੍ਹਾਂ ਮਾਰਨ ਤੋਂ ਬਿਨਾਂ ਵੀ ਸਾਡੇ ਦੇਸ਼ ਦੇ ਮਹਾਨ ਪੋਰਸ ਵਾਂਗੂੰ ਕੌਮੀ ਇਖਲਾਕ ਤੇ ਸਵੈਮਾਣ ਦੇ ਬਲਬੂਤੇ ਸਿਕੰਦਰੀ ਤਾਕਤਾਂ ਨੂੰ ਵੀ ਮਾਤ ਦਿੱਤੀ ਹੈ।

*98140-15329*

# ਵਿਅੰਗ ਚੌਕੇ

ਸੁਖਦੇਵ ਸਿੰਘ ਜ਼ਾਚਕ

### ਭ੍ਰਿਸ਼ਟਾਚਾਰ

ਭ੍ਰਿਸ਼ਟਾਚਾਰ ਨੇ ਭ੍ਰਿਸ਼ਟ ਸਮਾਜ ਕੀਤਾ, ਦੁਖੀ ਹੋਏ ਗਰੀਬ ਕੁਰਲਾਈ ਜਾਂਦੇ।

ਦੁੱਭਰ ਹੋ ਗਿਆ ਜਿਉਣਾਂ ਵਿਚਾਰਿਆਂ ਦਾ, ਵੱਡੇ ਲੋਕ ਮਹਿੰਗਾਈ ਵਧਾਈ ਜਾਂਦੇ।

ਸੀਮਿੰਟ ਖਾ ਗਏ ਰੇਤਾ ਵੀ ਖਾਈ ਜਾਂਦੇ, ਕੋਲੇ ਨਾਲ ਮੂੰਹ ਕਾਲਾ ਕਰਵਾਈ ਜਾਂਦੇ।

'ਜਾਚਕ ਇਨ੍ਹਾਂ ਦੇ ਕੰਨੀ ਨਾ ਜੂੰ ਸਰਕੇ, ਐਵੇਂ ਘਿਉ ਦੇ ਕੁੱਪੇ ਰੁੜ੍ਹਾਈ ਜਾਂਦੇ।

### ਘਪਲੇ

ਭਾਰਤ ਨੂੰ ਸੋਨੇ ਦੀ ਚਿੜੀ ਬਣਾ ਦਿਆਂਗੇ, ਲੀਡਰ ਰੋਜ਼ ਹੀ ਨਵੇਂ ਬਿਆਨ ਦਿੰਦੇ।

ਘਪਲੇ ਕਰਨ ਦੀ ਸਿੱਖਿਆ ਮੁਫਤ ਵਿਚ ਹੀ, ਬੇਈਮਾਨਾਂ ਨੂੰ ਬੇਈਮਾਨ ਦਿੰਦੇ।

ਇਮਾਨਦਾਰੀ ਨਾਲ ਕੁੱਝ ਨਾ ਪਵੇ ਪੱਲੇ, ਭ੍ਰਿਸ਼ਟਾਚਾਰ ਦੇ ਝੰਡੇ ਝੁਲਾ ਦਿਆਂਗੇ।

ਨਿੱਤ ਨਵਾਂ ਹੀ 'ਜਾਚਕਾ' ਕਰ ਘਪਲਾ, ਮੂੰਹ ਵਿੱਚ ਲੋਕਾਂ ਦੇ ਉਂਗਲਾਂ ਪੁਆ ਦਿਆਂਗੇ।

### ਮਹਿੰਗਾਈ

ਡੀਜ਼ਲ, ਪੈਟਰੋਲ ਅਸਮਾਨ ਤੇ ਜਾ ਚੜ੍ਹਿਆ, ਗੈਸ ਆਖਦੀ ਕਿਸੇ ਤੋਂ ਘੱਟ ਨਹੀਂ ਮੈਂ।

ਕਪੜਾ ਵਧ ਗਿਆ ਗੁੜ ਦੇ ਰੇਟ ਵਧ ਗਏ, ਖੰਡ ਆਖ ਦੀ ਕਿਸੇ ਤੋਂ ਘੱਟ ਨਹੀਂ ਮੈਂ।

ਆਟਾ ਵਧ ਗਿਆ ਦੁਧ ਵੀ ਹੋਇਆ ਮਹਿੰਗਾ, ਚਾਹ ਆਖਦੀ ਕਿਸੇ ਤੋਂ ਘੱਟ ਨਹੀਂ ਮੈਂ।

ਕਿਰਾਇਆ ਵਧ ਗਿਆ, ਟੈਕਸਾਂ ਵੱਟ ਕੱਢੇ, ਬਿਜਲੀ ਆਖਦੀ ਕਿਸੇ ਤੋਂ ਘੱਟ ਨਹੀਂ ਮੈਂ।

ਕਿਰਸਾਨ, ਮਜ਼ਦੂਰ, ਮੁਲਾਜ਼ਮ ਸਭ ਹੋਏ ਔਖੇ, ਜਨਤਾ ਆਖਦੀ ਕਿਸੇ ਤੋਂ ਘੱਟ ਨਹੀਂ ਮੈਂ।

ਭ੍ਰਿਸ਼ਟਾਚਾਰ ਦਾ 'ਜਾਚਕ' ਨੰਬਰ ਪਹਿਲਾ, ਸਰਕਾਰ ਆਖਦੀ ਕਿਸੇ ਤੋਂ ਘੱਟ ਨਹੀਂ ਮੈਂ।

### ਬਲਾਤਕਾਰੀਆਂ ਨੂੰ

ਸਾਡੀ ਸੋਚ ਨੂੰ ਕੀ ਗ੍ਰਹਿਣ ਲੱਗਿਆ, ਗ੍ਰਹਿਣੀ ਗਈ ਹੈ ਸਭ ਦੀ ਮੱਤ ਵੀਰੋ।

ਬੱਚੇ, ਬੁੱਢੇ, ਜਵਾਨ ਸਭ ਹਿਲ ਗਏ ਨੇ, ਪੈ ਗਈ ਬੜੀ ਕਮੀਤੀ ਹੀ ਲੱਤ ਵੀਰੋ।

ਧੀਆਂ-ਭੈਣਾਂ ਦੀਆਂ ਇਜ਼ਤਾਂ ਰੋਲ ਰਹੇ ਨੇ, ਕਿਸੇ ਵਿਰਲੇ ਦਾ ਕਾਇਮ ਜਤ ਸਤ ਵੀਰੋ।

ਰੱਬ ਨੇ 'ਜਾਚਕਾ' ਕਦੇ ਨਹੀਂ ਮੁਆਫ ਕਰਨਾ, ਫੇਰ ਤਲੇ ਗਾ ਤੇਲ ਵਿਚ ਘੱਤ ਵੀਰੋ।

### ਲੀਡਰ

ਤਿੰਨ ਅੱਖਰਾਂ ਦੇ ਜੋੜ ਤੋਂ ਬਣੇ ਲੀਡਰ, ਲ, ਡ, ਤੇ ਰ ਮਹਾਨ ਵੀਰੋ।

ਲ. ਲੁਟਣਾ ਤੇ ਲਾਰੇ ਲਾਈ ਜਾਣੇ, ਇਹ ਹੈ ਲੀਡਰ ਦੀ ਪਹਿਲੀ ਪਹਿਚਾਨ ਵੀਰੋ।

ਡ. ਡਰਾ-ਧਮਕਾ ਗਰੀਬ ਰੱਖਣੇ, ਹੱਕ ਮੰਗਣ ਤਾਂ ਡੰਡੇ ਮਰਵਾਨ ਵੀਰੋ।

ਰ. ਰੱਬ ਬਣ ਜਾਣ ਜਦ ਮਿਲੇ ਕੁਰਸੀ, ਮੰਨਣ ਹੋਰ ਨਾ ਕੋਈ ਭਗਵਾਨ ਵੀਰੋ।

ਵੋਟਾਂ-ਨੋਟਾਂ ਨਾਲ ਪੀਡੀਆਂ ਪਉਣ ਗੰਢਾਂ, ਨਾ ਕੋਈ ਵੋਟਰਾਂ ਦਾ ਰੱਖਣ ਧਿਆਨ ਵੀਰੋ।

ਹਿਲ ਜਾਏ ਨਾ 'ਜਾਚਕਾ' ਕਿਤੇ ਕੁਰਸੀ, ਭਾਵੇਂ ਹਿੱਲ ਜਾਏ ਸਾਰਾ ਜਹਾਨ ਵੀਰੋ।

### ਸਰਪੰਚ

ਆਂਗਣਵਾੜੀ ਦੇ ਵਰਕਰ ਲਾਉਣ ਦੇ ਲਈ, ਸੀ.ਡੀ.ਪੀ.ਓ. ਲੱਗਾ।

ਹੋਰ ਕਰ ਦਿਓ ਸਭ ਰੀਜੈਕਟ ਕੁੜੀਆਂ, ਲਾਓ ਏਸੇ ਨੂੰ ਕਹਿਣ ਸਰਪੰਚ ਲੱਗਾ।

ਭਾਵੇਂ ਪੰਜਵੀਂ ਪਾਸ ਨਹੀਂ ਇਹ ਲੜਕੀ, ਸਿਲੈਕਟ ਕਰ ਦਿਓ ਕਹਿਣ ਸਰਪੰਚ ਲੱਗਾ।

ਸਰਕਾਰ ਸਾਡੀ ਤੇ ਸਾਡੀ ਹੀ ਚੱਲਣੀ ਹੈ,'ਜ਼ਾਚਕ' ਰੋਹਬ ਨਾਲ ਕਹਿਣ ਸਰਪੰਚ ਲੱਗਾ

# ਕਾਵਿ ਕਿਆਰੀ

## ਰੱਬ ਤੈਨੂੰ ਬਖਸ਼ੇ ਜ਼ਿੰਦਗਾਨੀ
## (ਮਲਾਨਾ ਯੂਸਫ਼ਜ਼ਈ ਦੇ ਨਾਂ)

'ਗੁੱਲ ਮੁਕਈ' ਬਹੁਤ ਦਲੇਰ।
ਸਵਾਤ ਵਾਦੀ ਦੀ ਸੋਨ ਸਵੇਰ।
ਸੁੱਤੀਆਂ ਕੁੜੀਆਂ ਝੂਣ ਜਗਾਈਆਂ।
ਪੜ੍ਹਨ ਲਿਖਣ ਲਈ ਉਕਸਾਈਆਂ।
ਆਓ ਸਹੇਲੀਓ! ਆਓ ਸੱਖੀਓ!
ਵਿੱਦਿਆ ਦੇ ਗਹਿਣੇ ਪਾਓ ਸੱਖੀਓ।
ਸੱਖੀਆਂ ਨੂੰ ਮਦਰਸੇ ਲਿਜਾ,
ਵਿੱਦਿਆ ਦੇ ਚਾਨਣ ਵਿੱਚ ਬਿਠਾ।
ਪਾਈ ਮਲਾਲਾ ਨਵੀਂ ਪਗਡੰਡੀ।
ਦਹਿਸ਼ਤਗਰਦਾਂ ਵੇਖਕੇ ਝੰਡੀ।
ਕਲਮ ਤੇਰੀ ਸਮਸ਼ੀਰ ਨਾ ਬਣਜੇ।
ਔਰਤ ਕਿਤੇ ਸੂਰਬੀਰ ਨਾ ਬਣਜੇ।
ਏਸੇ ਗੱਲੋਂ ਡਰੇ ਕਮੀਨੇ।
ਚੁੱਭਿਆ ਦਹਿਸ਼ਤਗਰਦਾਂ ਸੀਨੇ,
ਪੜ੍ਹਕੇ ਸਕੂਲੋਂ ਸੀ ਰਹੀਆਂ ਆ।
'ਕੌਣ ਮਲਾਲਾ?' ਪੁੱਛਣ ਬੱਸ ਖੜਾ।
ਜ਼ਿੰਦਗੀ ਦੀ ਨਾ ਕਰ ਪ੍ਰਵਾਹ।
'ਮੈਂ ਹਾਂ ਮਲਾਲਾ' ਸਾਹਵੇਂ ਗਈਆਂ।
ਝੱਟ ਤੇਰੇ ਤੇ ਗੋਲੀਆਂ ਚਲਾ।
ਤਿੱਤਰ ਹੋ ਗਏ ਕੂਚ ਬੁਲਾ।
ਹਾਲਤ ਤੇਰੀ ਗੰਭੀਰ ਕਰ ਗਏ।
ਪੀੜਾਂ ਵਸ ਸਰੀਰ ਕਰ ਗਏ।
ਵਹਿਸ਼ੀ ਤੇਰੇ ਤੇ ਹਮਲਾ ਹੋਇਆ।
ਕੁੱਲ ਆਲਮ ਦਾ ਸੀਨਾ ਪੋਹਿਆ।
ਦੇਵਲ ਹਰਦਮ ਕਹੇ ਜ਼ੁਬਾਨੀ।
ਰੱਬ ਤੈਨੂੰ ਬਖਸ਼ੇ ਜ਼ਿੰਦਗਾਨੀ।

ਸੁਰਜੀਤ 'ਦੇਵਲ'
92563-67202

## ਬੁਢੜੇ ਮਾਪੇ ਦਿਲੋਂ ਭਾਲਦੇ

ਪੁੱਤਰਾਂ ਵਿੱਚ ਤਕਰਾਰ ਜਦ ਹੁੰਦਾ,
ਬੁਢਾਪਾ ਉਦੋਂ ਖੁਆਰ ਹੈ ਹੁੰਦਾ।
ਸੁੱਖਾਂ ਸੁਖ ਕੇ ਲਏ ਸਮਝਦੇ,
ਮਾਪਿਆਂ ਨੂੰ ਫਿਰ ਭਾਰ ਸਦਾ।
ਬੁਢੜੇ ਮਾਪੇ ਦਿਲੋਂ ਭਾਲਦੇ,
ਬੱਚਿਆਂ ਕੋਲੋਂ ਸਤਿਕਾਰ ਸਦਾ।

ਪਿਛਲੇ ਸਮਿਆਂ ਵਰਗਾ ਰਿਹਾ,
ਮਾਪਿਆਂ ਦਾ ਹੁਣ ਮਾਣ ਨਹੀਂ।
ਗੋਂ ਤੱਕ ਪੁੱਤਰ ਸੀਮਿਤ ਹੋਏ,
ਪਿੱਛੋਂ ਕੱਢਦੇ ਸਿਆਣ ਨਹੀਂ।
ਅਪਣੇ ਬਣਾਏ ਆਲ੍ਹਣਿਆਂ 'ਚੋਂ,
ਦੇਂਦੇ ਨੇ ਦੁਰਕਾਰ ਸਦਾ।
ਬੁਢੜੇ ਮਾਪੇ ਦਿਲੋਂ ਭਾਲਦੇ.............।

ਪੁੱਤਰ ਨੂੰਹ ਦੇ ਪਿੱਛੇ ਲੱਗ ਕੇ,
ਬੱਚਿਆਂ ਦੇ ਵਿੱਚ ਰੁੱਝ ਹੈ ਜਾਂਦਾ।
ਬੁਢੜੇ ਮਾਪੇ ਨ੍ਹੇਰ ਨੇ ਢੋਂਦੇ,
ਆਸ ਦਾ ਦੀਵਾ ਬੁੱਝ ਹੈ ਜਾਂਦਾ।
ਦੂਜੀ ਪੀੜ੍ਹੀ ਜਿਆਦਾ ਪੜ੍ਹਕੇ,
ਬੁੱਢਿਆਂ ਨੂੰ ਸਮਝੇ ਗਵਾਰ ਸਦਾ।
ਬੁਢੜੇ ਮਾਪੇ ਦਿਲੋਂ ਭਾਲਦੇ............।

ਜਿਨ੍ਹਾਂ ਦੇ ਘਰ ਬੁੱਢੜੇ ਮਾਪੇ,
ਤੀਰਥਾਂ ਦੀ ਕੋਈ ਲੋੜ ਨਹੀਂ।
ਸੇਵਾ ਵਿਚੋਂ ਸੁੱਖ ਨੇ ਮਿਲਦੇ,
ਰਹਿੰਦੀ ਕਿਧਰੇ ਥੋੜ੍ਹ ਨਹੀਂ।
ਮਾਪਿਆਂ ਕੋਲੋਂ ਲੈਣ ਦੁਆਵਾਂ,
ਜੋ ਨੇ ਆਗਿਆਕਾਰ ਸਦਾ।
ਬੁੱਢੜੇ ਮਾਪੇ ਦਿਲੋਂ ਭਾਲਦੇ...........।

ਮਰਨ ਉਪਰੰਤ ਵੱਡਾ ਕਰਕੇ,
ਫੋਕੀ ਭਾਲੇ ਸ਼ਾਵਾ ਨਾ।
''ਅਮਰੀਕ ਤਲਵੰਡੀ'' ਵਾਲਾ ਆਖੇ,
ਐਵੇਂ ਕਰੋ ਵਿਖਾਵਾ ਨਾ।
ਆਪਣੇ ਫਰਜ਼ ਨਿਭਾ ਕੇ ਬਣੋ,
ਸਹੀ ਸਤਿਕਾਰ ਦੇ ਹੱਕਦਾਰ ਸਦਾ।
ਬੁੱਢੜੇ ਮਾਪੇ ਦਿਲੋਂ ਭਾਲਦੇ............।

ਅਮਰੀਕ ਸਿੰਘ ਤਲਵੰਡੀ

**ਰੰਗਲਾ ਪੰਜਾਬ ਨਸ਼ਿਆਂ ਨੇ ਖਾ ਲਿਆ**

ਰੰਗਲਾ ਪੰਜਾਬ ਯਾਰੋ ਨਸ਼ਿਆਂ ਨੇ ਖਾ ਲਿਆ।
ਸੋਹਣੀਆਂ ਦੇਹੀਆਂ ਨੂੰ ਮਿੱਟੀ 'ਚ ਮਿਲਾ ਲਿਆ।
ਆਪਣੀਆਂ ਨਾੜਾਂ ਵਿੱਚ ਆਪ ਟੀਕੇ ਲਾਉਂਦੇ ਨੇ।
ਮੁੱਠ ਭਰ ਗੋਲੀਆਂ ਦੀ ਮੂੰਹ ਦੇ ਵਿੱਚ ਪਾਉਂਦੇ ਨੇ।
ਮਾਰਦੇ ਕੁਹਾੜਾ ਖੁਦ ਆਪਣਿਆਂ ਪੈਰਾਂ 'ਤੇ।
ਵਰਤਿਆ ਕਹਿਰ ਯਾਰੋ ਪਿੰਡਾਂ ਅੰਤੇ ਸ਼ਹਿਰਾਂ 'ਤੇ।
ਨਸ਼ਿਆਂ ਖਾਤਰ ਇਹ ਚੋਰੀਆਂ ਵੀ ਕਰਦੇ
ਕਰਨੀਆਂ ਇਹਨਾਂ ਦੀਆਂ ਮਾਂ-ਪਿਉ ਭਰਦੇ।
ਮੈਡੀਕਲਾਂ ਉੱਤੇ ਸ਼ਰੇਆਮ ਨਸ਼ੇ ਵਿਕਦੇ।
ਸਰਕਾਰਾਂ ਨੂੰ ਤਾਂ ਜਿਵੇਂ ਭੋਰਾ ਵੀ ਨੀ ਦਿਖਦੇ।
ਥਾਂ ਥਾਂ ਤੇ ਠੇਕੇ ਦੇਖੋ ਖੁੱਲਗੇ ਸ਼ਰਾਬ ਦੇ।
ਮਾੜੇ ਦਿਨ ਚੱਲਦੇ ਨੇ ਰੰਗਲੇ ਪੰਜਾਬ ਦੇ।
ਟੀ. ਵੀ. ਅਖ਼ਬਾਰਾਂ ਵਿੱਚ ਨਸ਼ਿਆਂ ਨੂੰ ਭੰਡਦੇ।
ਵੋਟਾਂ ਵੇਲੇ ਨੇਤਾ ਖੁਦ ਧੜਾਧੜ ਨਸ਼ੇ ਵੰਡਦੇ।
ਸੋਹਣੀਆਂ ਜਵਾਨੀਆਂ ਨੂੰ ਨਸ਼ਿਆਂ ਨੇ ਖਾ ਲਿਆ।
ਮੌਤ ਵਾਲਾ ਰੱਸਾ ਖੁਦ ਆਪ ਗਲ਼ ਪਾ ਲਿਆ।
ਰੰਗਲੇ ਪੰਜਾਬ ਨੂੰ ਨਜ਼ਰ ਕੀਹਦੀ ਲੱਗ ਗਈ।
ਨਸ਼ੇ ਦੀ ਹਨੇਰੀ ਕਿਉਂ ਪੰਜਾਬ ਵਿੱਚ ਵੱਗ ਗਈ।
'ਲੀਲ ਦਿਆਲਪੁਰੀ' ਗੱਲਾਂ ਸੱਚੀਆਂ ਸੁਣਾਈਆਂ ਨੇ।
ਛੱਡੋ ਸਾਰੇ ਨਸ਼ੇ ਕਾਹਤੋਂ ਦੇਹੀਆਂ ਗਵਾਈਆਂ ਨੇ।

**ਲੀਲ ਦਿਆਲਪੁਰੀ, 94656-51038**

## *ਅੰਮੀਏ ਨੀ ਅੰਮੀਏ ਦੱਸ ਭਲਾਂ ਅੰਮੀਏ ਨੀ*

ਅੰਮੀਏ ਨੀ ਅੰਮੀਏ ਦੱਸ ਭਲਾਂ ਅੰਮੀਏ ਨੀ
ਧੀਆਂ ਉੱਤੇ ਕਹਿਰ ਕਿਉਂ ਗੁਜਾਰੇਂ।
ਪੁੱਤਾਂ ਤੇ ਕਰੇਂ ਛਾਂਵਾਂ ਠੰਡੀਆਂ, ਨੀ ਤੂੰ ਕੰਨਿਆ ਨੂੰ ਕੁੱਖ ਵਿੱਚ ਮਾਰੇਂ।
ਪੁੱਤਾਂ ਤੇ ਕਰੇਂ ਛਾਂਵਾਂ ਨੀ ਤੂੰ ਨੂੰਹਾਂ ਨੂੰ ਅੱਗ ਲਾ ਕੇ ਸਾੜੇਂ।
ਭੈਣਾਂ ਅਤੇ ਵੀਰਾਂ ਦੀ ਨਿਰਾਲੀ ਹੁੰਦੀ ਪ੍ਰੀਤ ਨੀ।
ਰੱਖੜੀ ਤੇ ਸਿਹਰੇ ਦੀ ਨਿਭਾਊ ਕੌਣ ਰੀਤ ਨੀ।
ਗੁਨਾਹ ਕੀ ਕੀਤਾ ਧੀਆਂ ਧਿਆਣੀਆਂ ਗੱਲ-ਗੱਲ 'ਚ ਉਨ੍ਹਾਂ ਨੂੰ ਫਿਟਕਾਰੇਂ।
ਪੁੱਤਾਂ ਤੇ ਕਰੇਂ ਛਾਂਵਾਂ ਠੰਡੀਆਂ, ਨੀ ਤੂੰ ਕੰਨਿਆ ਨੂੰ ਕੁੱਖ ਵਿੱਚ ਮਾਰੇਂ
ਘਰ ਧੀਆਂ ਨਾਲ ਸੋਂਹਦੇ, ਵੀਜਾ ਭਾਬੋ ਨਾਲ ਜੱਚੇ। ਮਾਂਵਾਂ
ਭੈਣਾਂ ਤੇ ਧੀਆਂ ਦੇ ਰਿਸ਼ਤੇ ਨਾਜ਼ੁਕ ਤੇ ਸੁੱਚੇ।
ਤੂੰ ਕੰਜਕਾਂ ਦੀ ਪੂਜਾ ਕਰਦੀ ਪਰ ਵੀਚਾਰੀਆਂ ਨੂੰ ਨਿੱਤ ਤੂੰ ਉਜਾੜੇਂ।
ਪੁੱਤਾਂ ਤੇ ਕਰੇਂ ਛਾਂਵਾਂ ਠੰਡੀਆਂ, ਨੀ ਤੂੰ ਕੰਨਿਆ ਨੂੰ ਕੁੱਖ ਵਿੱਚ ਮਾਰੇਂ।
ਲੋਕ ਲਾਜ ਲਈ ਮਾਏ ਕਰੀਂ ਨਾ ਨਾਦਾਨੀ ਨੀ,
ਕੁੱਖ ਵਿੱਚ ਕੋਹ ਨਾ ਦੇਈਂ ਸਧਰਾਂ ਲਾਸਾਨੀ ਨੀ।
ਤੇਰੀ ਕੁੱਖ ਦੀ ਮੈਂ ਸ਼ਾਨ, ਬਣੂੰ ਬਾਬਲੇ ਦੀ ਪੱਗ,
ਕਿਉਂ 'ਮਰ-ਜਾਣੀਆਂ, ਫੈ-ਜਾਣੀਆਂ' ਪੁਕਾਰੇਂ।
ਪੁੱਤਾਂ ਤੇ ਕਰੇਂ ਛਾਂਵਾਂ ਠੰਡੀਆਂ, ਨੀ ਤੂੰ ਕੰਨਿਆ ਨੂੰ ਕੁੱਖ ਵਿੱਚ ਮਾਰੇਂ।
ਪੁੱਤ ਤੇਰਾ ਡੋਲੀ ਲਿਆਊ ਕਿਵੇਂ ਭਾਬੋ ਦੀ ਸ਼ਿੰਗਾਰ ਕੇ!
ਸੱਸੇ ਕਿਹਦੇ ਉੱਤੋਂ ਪਾਣੀ ਪੀਏਂਗੀ ਤੂੰ ਵਾਰਕੇ।
ਵਿਹੜੇ ਦੀਆਂ ਰੌਣਕਾਂ ਤੂੰ ਤਰਸੇਂਗੀ ਪੋਤਰੇ ਨੂੰ,
ਕੌੜੀ ਨਜ਼ਰ ਨਾਲ ਕਿਉਂ ਤੂੰ ਨਿਹਾਰੇਂ।
ਪੁੱਤਾਂ ਤੇ ਕਰੇਂ ਛਾਂਵਾਂ ਠੰਡੀਆਂ,ਨੀ ਤੂੰ ਕੰਨਿਆ ਨੂੰ ਕੁੱਖ ਵਿੱਚ ਮਾਰੇਂ।
ਮਮਤਾ ਦੀ ਦੇਵੀਏ ਭੁੱਲੀ ਲਾਡ ਅਤੇ ਲੋਰੀਆਂ। ਸ਼ਗਨਾਂ ਦੇ
ਗੀਤ ਭਲਾਂ ਗਾਊ ਕੌਣ ਘੋੜੀਆਂ।
ਉਮਰਾਂ ਦੇ ਮਾਪੇ ਅੰਮੀਏ, ਭਲੀ ਚੰਗੀ ਜਿਹੀ ਖੇਡ ਕਿਉਂ ਵਿਗਾੜੇਂ।
ਪੁੱਤਾਂ ਤੇ ਕਰੇਂ ਛਾਂਵਾਂ ਠੰਡੀਆਂ,ਨੀ ਤੂੰ ਕੰਨਿਆ ਨੂੰ ਕੁੱਖ ਵਿੱਚ ਮਾਰੇਂ।
ਚਿੜੀਆਂ ਦੇ ਵਾਂਗੂੰ ਉੱਡ ਜਾਣਾ ਤੇਰੀ ਲਾਡੋ ਨੇ।
'ਕੰਵਲ' ਵਾਂਗੂੰ ਸਾਥ ਏ ਨਿਭਾਉਣਾ ਤੇਰੀ ਲਾਡੋ ਨੇ।
ਚਾਈਂ ਚਾਈਂ ਤੋਰੀਂ ਅੰਮੀਏ, ਹੁਣ ਬਾਹਲਾ ਕੀ ਸੋਚੇਂ ਤੇ ਵਿਚਾਰੇਂ।
ਪੁੱਤਾਂ ਤੇ ਕਰੇ ਛਾਂਵਾਂ ਠੰਡੀਆਂ,ਨੀ ਤੂੰ ਕੰਨਿਆ ਨੂੰ ਕੁੱਖ ਵਿੱਚ ਮਾਰੇਂ।

ਜਸਪਾਲ ਸਿੰਘ ਕੰਵਲ, 89689-68397

# ਦੇਖ ਪਰਾਈਆਂ ਚੰਗੀਆਂ ਮਾਂਵਾਂ ਭੈਣਾਂ ਧੀਆਂ ਜਾਣੈ

**ਰਾਜਵਿੰਦਰ ਕੌਰ**

੪ ਤਾਰੀਕ ਨੂੰ ਏ.ਐਸ.ਆਈ. ਰਵਿੰਦਰਪਾਲ ਸਿੰਘ ਜੀ ਦਾ ਸੰਸਕਾਰ ਸੀ। ਉਨ੍ਹਾਂ ਨਾਲ ਹੋਏ ਹਾਦਸੇ ਤੋਂ ਲੈ ਕੇ ਹੁਣ ਤੱਕ ਅੱਖਾਂ ਨਮ ਹਨ ਤੇ ਸਿਰ ਝੁੱਕਿਆ ਹੋਇਆ, ਪਿੰਡ ਰ�ámpੁਰਾ ਕੀ! ਪੂਰੇ ਦੇਸ਼ ਅਤੇ ਵਿਦੇਸ਼ ਵਿੱਚ ਇਸ ਘਟਨਾ ਦੀ ਚਰਚਾ ਹੈ। ਗਲੀ, ਮੁਹੱਲਾ, ਗੁਰਦੁਆਰਾ, ਮੰਦਰ, ਮਸਜਿਦ, ਬਾਜ਼ਾਰਾਂ ਵਿੱਚ ਹਰ ਜਗ੍ਹਾ ਜਾਂ ਕਿਸੇ ਮਹਿਮਾਨ ਦੇ ਘਰ ਆਉਣ੍ਹਿਆਂ ਜਾਂ ਫਿਰ ਫੋਨ ਤੇ ਗਲਬਾਤ ਕਰਦਿਆਂ ਹਰੇਕ ਇਨਸਾਨ ਦੀ ਜ਼ੁਬਾਨ ਤੇ ਇਸ ਮੰਦਭਾਗੀ ਘਟਨਾ ਦੀ ਚਰਚਾ ਸੀ। ਮੈਂ ਅਪਣੇ ਦਿਲ ਦੇ, ਵਲਵਲੇ, ਦੁੱਖ ਅਤੇ ਸਮਾਜ ਦੇ ਹਰੇਕ ਪਹਿਲੂ ਦੀ ਗੱਲਬਾਤ ਅਤੇ ਸਾਰੇ ਮਸਲੇ ਹਮੇਸ਼ਾਂ ''ਭਾਈ ਦਿੱਤ ਸਿੰਘ ਪੱਤ੍ਰਿਕਾ'' ਦੇ ਪਾਠਕਾਂ ਨਾਲ ਸਾਂਝੇ ਕੀਤੇ ਹਨ। ਇਹ ਜਜ਼ਬਾਤ ਵੀ ਮੈਂ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਸਾਂਝੇ ਕਰਨਾ ਚਾਹੁੰਦੀ ਹਾਂ। ਇਹ ਸਿਰਫ ਲਿਖਤ ਨਹੀਂ, ਇਹ ਮੇਰੇ ਦਿਲ ਦੀ ਚੀਸ ਹੈ। ਕਿ ਆਪ ਸਭ ਨੂੰ ਪਤਾ ਹੈ ਇਹ ਹਾਦਸਾ ਬਿਲਕੁਲ ਸਾਡੇ ਨੇੜੇ ਵਾਪਰਿਆ ਹੈ। ਸਿਰਫ 1 ਕਿ.ਮੀ. ਦੀ ਦੂਰੀ ਤੇ ਦਿਲ ਦਹਿਲਾ ਦੇਣ ਵਾਲਾ ਹਾਦਸਾ। ਇਹ ਸਾਡੇ ਸਮਾਜ ਨੂੰ ਕੀ ਹੋ ਗਿਆ ਹੈ? ਇਹ ਕੋਈ ਪਹਿਲੀ ਘਟਨਾ ਥੋੜੀ ਹੈ। ਅਜਿਹੀਆਂ ਪਹਿਲੇ ਵੀ ਕਈ ਦਿਲ ਕੰਬਾਊ ਘਟਨਾਵਾਂ ਵਾਪਰ ਚੁੱਕੀਆਂ ਹਨ। ਪਰ' ਪ੍ਰਸ਼ਾਸ਼ਨ ਨੇ ਕੀ ਕੀਤਾ?...ਕੁਝ ਚਿਰ ਪਹਿਲਾਂ ਖਾਸਲਾ ਕਾਲਜ (ਅੰਮ੍ਰਿਤਸਰ) ਦੇ ਸਾਹਮਣੇ ਦਿਨ ਦਿਹਾੜੇ ਇਕ ਵਿਦਿਆਰਥਣ ਦਾ ਸਿਰ ਫਿਰੇ ਆਸ਼ਕ ਵੱਲੋਂ ਗਲਾ ਕੱਟ ਦਿੱਤਾ ਗਿਆ। ਫਰੀਦਕੋਟ ਦਾ ਸ਼ਰੂਤੀ ਕਾਂਡ, ਇਕ ਹੋਸਟਲ ਵਿੱਚ ਪੱਖੇ ਨਾਲ ਲਟਕਦੀ ਇਕ A.N.M. ਵਿਦਿਆਰਥਣ ਦੀ ਲਾਸ਼ ਪਤਾ ਨਹੀਂ ਕਿੰਨੀਆਂ ਕੁ ਹੋਰ ਅੱਖਾਂ ਤੋਂ ਓਹਲੇ ਉਹ ਘਟਨਾਵਾਂ ਜਿੰਨ੍ਹਾਂ ਦਾ ਜ਼ਿਕਰ ਤੱਕ ਸਾਡੇ ਕੋਲ ਨਹੀਂ ਪਹੁੰਚਿਆ ਤੇ ਜਿੰਨਾ ਦਾ ਪਹੁੰਚਿਆਂ (ਸਿਰਫ ਤੇ ਸਿਰਫ ਮੀਡੀਏ ਦੀ ਬਦੌਲਤ) ਉਨ੍ਹਾਂ ਤੇ ਵੀ ਕੋਈ ਠੋਸ ਕਾਰਵਾਈ ਨਹੀਂ। ਇਹ ਇੱਕ ਤੋਂ ਬਾਅਦ ਇੱਕ ਹਾਦਸੇ ਕਿਉਂ? ਸ਼ਾਇਦ ਇਸ ਲਈ ਕਿ ਪ੍ਰਸ਼ਾਸਨ ਸਿਰਫ ਗੁਨਾਹਗਾਰ ਫੜਕੇ ਹੀ ਬੁੱਤਾ ਸਾਰ ਲੈਂਦਾ ਹੈ। ਹਾਦਸਾ ਦੂਸਰੇ ਹਾਦਸੇ ਨੂੰ ਆਪਣੇ-ਆਪ ਜਨਮ ਦੇ ਰਿਹਾ ਹੈ। ਕਿਉਂਕਿ ਏ.ਐਸ.ਆਈ. ਰਵਿੰਦਰਪਾਲ ਦੇ ਹਾਦਸੇ ਤੋਂ ਬਾਅਦ ਕੀ ਕੋਈ ਧੀ ਆਪਣੇ ਨਾਲ ਹੋ ਰਹੀ ਵਧੀਕੀ (ਬਤਮੀਜ਼ੀ) ਦੀ ਜਾਣਕਾਰੀ ਆਪਣੇ-ਮਾਂ-ਪਿਓ ਨੂੰ ਦੇ ਪਾਏਗੀ ਜਾਂ ਕੋਈ ਮਾਂ-ਪਿਓ ਆਪਣੀਆਂ ਧੀਆਂ ਦੀ ਪੱਤ ਬਚਾਉਣ ਲਈ ਸਰਕਾਰ ਤੇ ਜਾਂ ਪੁਲਿਸ ਤੇ ਆਸ ਲਗਾਏਗਾ? ਜਿਸ ਤਰ੍ਹਾਂ ਉਸ ਬੇਟੀ ਦੀ ਪਰੇਸ਼ਾਨੀ ਦੀ ਸ਼ਿਕਾਇਤ ਦੋ ਦਿਨ ਪਹਿਲਾਂ ਸਥਾਨਕ ਥਾਣੇ ਵਿੱਚ ਕੀਤੀ ਗਈ ਸੀ। ਅਗਰ ਉਸ ਸ਼ਿਕਾਇਤ ਉੱਪਰ ਕੋਈ ਅਮਲ ਹੁੰਦਾ ਤਾਂ ਕੀ ਇਹ ਹਾਦਸਾ ਵਾਪਰਦਾ? ਜਦੋਂ ਏ.ਐਸ.ਆਈ. ਰਵਿੰਦਰਪਾਲ ਫੋਨ ਕਰਕੇ ਥਾਣੇ ਕਿਹਾ ਸੀ ਕਿ ਮੈਂ ਮੁਸੀਬਤ ਵਿੱਚ ਹਾਂ ਅਗਰ ਤੁਰੰਤ ਕੋਈ ਐਕਸ਼ਨ ਲਿਆ ਹੁੰਦਾ ਤਾਂ, ਕੀ ਅੱਜ ਉਹ ਮਹਾਨ ਯੋਧਾ ਸਾਡੇ ਵਿੱਚ ਨਾ ਹੁੰਦਾ? ਥਾਣੇਦਾਰ ਰਮਿੰਦਰ ਕੁਮਾਰ ਜੋ ਘਟਨਾ ਵੇਲੇ ਇੱਟਾਂ ਉਹਲੇ ਲੁਕ ਗਿਆ ਸੀ ਅਗਰ ਉਹੀ ਕੋਈ ਹਿੰਮਤ ਦਿਖਾਂਦਾ ਤਾਂ ਕੀਮਤੀ ਜਾਨ ਬਚਾਈ ਜਾ ਸਕਦੀ ਸੀ। ਕਿਉਂਕਿ ਇਹ ਨੌਕਰੀ ਸਾਨੂੰ ਤਨਖਾਹਾਂ ਬਟੋਰਨ ਲਈ ਨਹੀਂ ਬਲਕਿ ਸਮਾਜਿਕ ਸੁਰੱਖਿਆ ਲਈ ਵੀ ਮਿਲੀ ਹੈ। ਬਾਈਚਾਂਸ ਅਗਰ ਉਹ ਥਾਣੇਦਾਰ ਡਿਊਟੀ ਨਿਭਾਉਂਦਾ ਕਿਸੇ ਭਾਣੇ ਦਾ ਸ਼ਿਕਾਰ ਹੋ ਵੀ ਜਾਂਦਾ ਤਾਂ ਡਰਪੋਕ ਦੀ ਜਗ੍ਹਾ ਘੱਟੋ-ਘੱਟ ਸ਼ਹੀਦ ਦਾ ਖਿਤਾਬ ਤਾਂ ਮਿਲ ਜਾਂਦਾ ਪਰ ਅਫਸੋਸ ਉਸ ਘਟਨਾ ਵਾਲੀ ਜਗ੍ਹਾ ਤੋਂ ਥਾਣਾ ਛੇਹਰਟਾ (ਨਰੈਣਗੜ) ਸਿਰਫ ਕੁਝ ਕਦਮਾਂ ਦੀ ਦੂਰੀ ਤੇ ਸੀ। ਪਰ ਅਸੀਂ ਇੱਥੇ ਆਣਕੇ ਢੇਰੀ ਹੋ ਜਾਂਦੇ ਹਾਂ। ਥਾਣਾ ਘਰਿੰਡੇ ਤੋਂ ਪੁਲਿਸ 20 ਮਿੰਟ ਵਿੱਚ ਪਹੁੰਚ ਗਈ ਪਰ ਛੇਹਰਟਾ ਤੋਂ ਕੋਈ ਕਿਉਂ ਨਹੀਂ, ਇਹੋ ਜਿਹੇ ਕਈ ਸੁਆਲ ਸਾਡੇ ਤੇ ਤੁਹਾਡੇ ਦਿਮਾਗ ਵਿੱਚ ਸੁਆਲ ਖੜਾ ਕਰੀ ਬੈਠੇ ਹਨ, ਜਿਨ੍ਹਾਂ ਦਾ ਜੁਆਬ ਸ਼ਾਇਦ ਰੱਬ ਕੋਲ ਵੀ ਨਹੀਂ, ਕਿਉਂਕਿ ਉਸ ਨੂੰ ਵੀ ਇਹੋ ਜਿਹੀ ਲੋਕਾਈ ਦੀ ਉਮੀਦ ਨਹੀਂ ਸੀ। ਸਰਕਾਰ ਰੋਜ਼ ਬਿਆਨ ਦਿੰਦੀ ਹੈ, ਦੋਸ਼ੀਆਂ ਨੂੰ ਬਖਸ਼ਿਆ ਨਹੀਂ ਜਾਵੇਗਾ। ਬਈ ਤੁਸੀਂ ਤਾਂ ਦੋਸ਼ੀਆਂ ਨੂੰ ਬਖਸ਼ ਦਿੱਤਾ ਕਿਉਂਕਿ ਤੁਸੀਂ ਉਸੇ ਵੇਲੇ ਉਸ ਨੂੰ ਗੋਲੀ (ਇਨਕਾਊਂਟਰ) ਦਾ ਹੁਕਮ ਕਿਉਂ ਨਾ ਦੇ ਦਿੱਤਾ ਤਾਂ ਜੋ ਭਵਿੱਖ ਵਿੱਚ ਅਜਿਹੇ ਹਾਦਸੇ ਦੁਬਾਰਾ ਨਾ ਵਾਪਰਨ।

ਅੱਜ ਸਾਡੀਆਂ ਧੀਆਂ-ਭੈਣਾਂ ਦੀ ਇੱਜ਼ਤ ਸੁਰੱਖਿਅਤ ਨਹੀਂ ਹੈ। ਮਾਂ-ਪਿਉਂ ਬੱਚੀਆਂ ਨੂੰ ਬਾਹਰ ਕੱਢਣ ਤੋਂ ਡਰ ਰਹੇ ਹਨ। ਆਖਿਰ ਬੱਚੀਆਂ ਨੇ ਸਕੂਲ-ਕਾਲਜ ਜਾਣਾ ਹੁੰਦਾ ਹੈ ਕੀ ਇਸ ਤਰ੍ਹਾਂ ਉਨ੍ਹਾਂ ਦਾ ਭਵਿੱਖ ਖਤਰੇ ਵਿੱਚ ਨਹੀਂ? ਇਨ੍ਹਾਂ ਸਰਕਾਰਾਂ ਨੇ ਤਾਂ ਅਤਿ ਹੀ ਮੁਕਾ ਦਿੱਤੀ ਹੈ। ਪੰਜਾਬ ਸਰਕਾਰ ਤਾਂ ਪਤਾ ਨਹੀਂ ਕਿਹੜੀ ਕੁੰਭਕਰਨੀ ਨੀਂਦ ਸੌਂ ਰਹੀ ਹੈ। ਜਿਸ ਦੇ ਕੰਨ ਤੇ ਕੋਈ ਜੂੰ ਤੱਕ ਨਹੀਂ ਸਰਕਦੀ। ਜਦ ਕੋਈ ਭਿਆਨਕ ਹਾਦਸਾ (ਇਨ੍ਹਾਂ ਦੇ ਹੀ ਅਹੁਦੇਦਾਰਾਂ ਦੁਆਰਾ) ਵਾਪਰਦਾ ਹੈ ਤਾਂ ਤੁਰ ਪੈਂਦੇ ਨੇ ਮਗਰਮੱਛ ਦੇ ਅੱਥਰੂ ਵਹਾਉਣ।

<u>ਏਥੇ ਤੁਹਾਨੂੰ ਮੈਂ ਇੱਕ ਛੋਟੀ ਜਿਹੀ ਕਹਾਣੀ ਦੱਸਦੀ ਹਾਂ:</u>
ਇੱਕ ਵੇਰ ਇਕ ਬਾਂਦਰ ਨੂੰ ਇਕ ਰਾਜੇ ਦਾ ਤਾਜ ਮਿਲ ਗਿਆ। ਉਸਨੇ ਉਹ ਤਾਜ ਸਿਰ ਤੇ ਪਾ ਲਿਆ ਅਤੇ ਇਧਰ -ਉਧਰ ਟਪੂਸੀਆਂ ਮਾਰਨ ਲੱਗ ਪਿਆ। ਬਿਲਕੁਲ ਸਾਡੇ ਰਾਜ ਨੇਤਾਵਾਂ ਦੀ ਤਰ੍ਹਾਂ। ਉਸ ਨੂੰ ਉਸ ਤਾਜ ਦੀ ਅਹਿਮਤੀਅਤ ਬਾਰੇ ਕੁੱਝ ਵੀ ਪਤਾ ਨਹੀਂ ਸੀ ਕਿ ਇਹ ਸਿਰਫ ਇੱਕ ਮੁਕਟ ਹੀ ਨਹੀਂ ਇੱਕ ਵਫਾਦਾਰੀ ਭਰੀ ਜਿੰਮੇਵਾਰੀ ਵੀ ਹੈ। (ਬਾਂਦਰ ਤਾਂ ਉਹ ਤਾਜ ਉਤਾਰਨ ਲਈ ਤੜਪ ਰਿਹਾ ਸੀ ਕਿਉਂਕਿ ਉਹ ਉਸਦੇ ਸਿਰ ਵਿੱਚ ਫਸ ਗਿਆ ਸੀ, ਪਰ ਇਹ ਤਾਂ ਤਾਜ਼ ਨੂੰ ਹੋਰ ਮਜ਼ਬੂਤੀ ਨਾਲ ਫੜਨ ਲਈ ਤੜਪ ਰਹੇ ਹਨ।) ਇਸੇ ਕਰਕੇ ਤਾਂ ਹਰ ਐਰੇ -ਗੈਰੇ, ਨੱਥੂ-ਖੈਰੇ, ਗੁੰਡੇ ਅਤੇ ਬਦਮਾਸ਼ ਨੂੰ ਪਾਰਟੀ ਵਿੱਚ ਸ਼ਾਮਿਲ ਕਰ ਲੈਂਦੇ ਹਨ। ਕਿਉਂਕਿ ਇਨ੍ਹਾਂ ਨੂੰ ਤਾਂ ਸਿਰਫ ਵੋਟਾਂ ਨਾਲ ਮਤਲਬ ਹੈ, ਕਿਸੇ ਦੀ ਜਾਨ ਦੀ ਇਨ੍ਹਾਂ ਨੂੰ ਕੀ ਪਰਵਾਹ। ਸਾਨੂੰ ਇਨ੍ਹਾਂ ਦੀ ਨੀਤੀ ਨਾਲ ਕੋਈ ਮਤਲਬ ਨਹੀਂ ਸਾਨੂੰ ਤਾਂ ਸਿਰਫ ਸਾਡੇ ਪੰਜਾਬ ਅੰਦਰ ਸਾਡੀਆਂ ਧੀਆਂ-ਭੈਣਾਂ ਤੇ ਬੱਚੀਆਂ ਦੀ ਸੁਰੱਖਿਆ ਤੇ ਅਮਨ ਸ਼ਾਂਤੀ ਚਾਹੀਦੀ ਹੈ।

ਏਥੇ ਮੈਂ ਲੋਕਾਂ ਨੂੰ ਵੀ ਹੱਥ ਜੋੜ ਕੇ ਬੇਨਤੀ ਕਰਦੀ ਹਾਂ ਕਿ ਜਦੋਂ ਵੀ, ਕਿਤੇ ਵੀ ਤੁਸੀਂ ਇਹੋ ਜਿਹਾ ਹਾਦਸਾ ਦੇਖਦੇ ਹੋ, ਪੀੜਤ ਦੀ ਸਹਾਇਤਾ ਕਰੋ, ਯਾਦ ਰੱਖੋ ਦੋਸ਼ੀ ਇਕੱਲਾ ਜਾਂ ਚਾਰ ਜਣੇ ਹੋ ਸਕਦੇ ਹਨ ਪਰ ਤੁਸੀਂ ਤਾਂ ਮੇਲੇ ਦੇ ਰੂਪ ਵਿੱਚ ਹੁੰਦੇ ਹੋ, ਫਿਰ ਕਿਉਂ ਘਬਰਾ ਜਾਂਦੇ ਹੋ ਦੋਸ਼ੀ ਕੋਲ ਹਥਿਆਰ ਦੇਖਕੇ। ਰੱਬ ਨਾ ਕਰੇ ਅਗਰ ਕਿਸੇ ਧੀ-ਭੈਣ ਦੀ ਇੱਜ਼ਤ ਜਾਂ ਜਾਨ ਬਚਾਉਂਦਿਆਂ ਤੁਸੀਂ ਮਰ ਵੀ ਜਾਂਦੇ ਹੋ ਤਾਂ ਵਿਸ਼ਵਾਸ਼ ਕਰੋ ਤੁਹਾਡਾ ਮਰਨਾ ਤੇ ਮਰਨ ਤੋਂ ਬਾਅਦ ਦਾ ਮਰਨਾ ਵੀ ਸਫਲ ਹੋ ਜਾਵੇਗਾ। ਇਹ ਮਰਨਾ ਉਸ ਜੀਵਨ ਤੋਂ ਸੌ ਗੁਣਾ ਬਿਹਤਰ ਹੋਵੇਗਾ ਜੋ ਤੁਸੀਂ ਤਮਾਸ਼ਬੀਨਾਂ ਦੀ ਤਰ੍ਹਾਂ ਕਿਸੇ ਅਬਲਾ ਤੇ ਹੋ ਰਹੇ ਜ਼ੁਲਮ ਨੂੰ ਦੇ ਖਦਿਆਂ ਜੀਵਿਆ ਮਰਨਾ ਤਾਂ ਸਭ ਨੇ ਹੈ ਇੱਕ ਦਿਨ, ਅਸੀਂ ਮਰਨ ਦੇ ਡਰ ਤੋਂ ਹੀ ਅੱਗੇ ਵੱਧ ਕੇ ਦੋਸ਼ੀ ਦਾ ਵਿਰੋਧ ਨਹੀਂ ਕਰਦੇ ਜਾਂ ਆਮ ਤੌਰ ਤੇ ਅਸੀਂ ਇਹ ਸੋਚ ਲੈਂਦੇ ਹਾਂ ਕਿ ਅਗਰ ਪੁਲਿਸ ਨਹੀਂ ਕੁਝ ਕਰ ਰਹੀ ਤਾਂ ਅਸੀਂ ਕੀ ਕਰੀਏ। ਪਰ ਯਾਦ ਰੱਖੋ ਇਹ ਸੋਚ ਗਲਤ ਹੈ। ਇਹ ਸਮਾਜ ਤੁਹਾਡਾ ਹੈ, ਇਹ ਆਲਾ ਦੁਆਲਾ ਤੁਹਾਡਾ ਹੈ। ਇਸ ਨੂੰ ਸੁਰੱਖਿਅਤ ਰੱਖਣਾ ਤੁਹਾਡ ਫਰਜ਼ ਹੈ।

ਏਥੇ ਮੈਂ ਦੋ ਲਫਜ਼ ਉਨ੍ਹਾਂ ਵਿਗੜੇ ਹੋਏ ਅਮੀਰਜ਼ਾਦਿਆਂ ਨੂੰ ਵੀ ਕਹਿੰਦੀ ਜਾਵਾਂਗੀ ਕਿ ਤੁਸੀਂ ਜੋ ਰੁਪਏ ਪੈਸੇ ਦੀ ਜਾਂ ਸਰਕਾਰੀ ਦਰਬਾਰੇ ਦੀ ਪਹੁੰਚ ਦਾ ਜੋ ਰੋਅਬ ਪਾਉਣਾ ਚਾਹੁੰਦੇ ਹੋ ਉਹ ਗਲਤ ਹੈ। ਕਿਉਂਕਿ ਇਕ ਦਿਨ ਤੁਸੀਂ ਵੀ ਮਰਨਾ ਹੈ। ਇਹ ਮਹਿਲ-ਮਾੜੀਆਂ, ਜਾਇਦਾਦਾਂ ਤੇ ਇਹ ਰੁਤਬੇ ਇਥੇ ਧਰੇ -ਧਰਾਇ ਰਹਿ ਜਾਣੇ ਹਨ, ਨਾਲ ਜਾਣਾ ਹੈ ਤਾਂ ਚੰਗੀਆਈਆਂ ਜਾਂ ਪਿੱਛੇ ਰਹਿ ਜਾਣਾ ਹੈ ਤਾਂ ਸਿਰਫ ਸੱਚਾ-ਸੁੱਚਾ ਆਚਰਨ। ਕਿਸੇ ਦੀ ਧੀ ਭੈਣ ਵੇਖਕੇ ਮਨ ਵਿੱਚ ਗਲਤ ਵਿਚਾਰ ਨਾ ਲਿਆਓ।

ਜੁਆਨੀ ਦਾ ਖੂਨ ਜੋਸ਼ੀਲਾ ਹੁੰਦਾ ਹੈ, ਇਸ ਨੂੰ ਮਾੜੇ ਕੰਮਾਂ ਦੀ ਬਜਾਇ ਚੰਗੇ ਕੰਮਾਂ ਵਿੱਚ ਲਗਾਓ। ਜ਼ੁਆਨੀ ਦੇ ਜੋਸ਼ ਵਿੱਚ ਕੀਤੇ ਗਏ ਗੁਨਾਹ ਅੰਤ ਤੱਕ ਤੁਹਾਡੇ ਨਾਲ ਰਹਿੰਦੇ ਹਨ। ਬਿਲਕੁਲ ਨਿਸ਼ਾਨ ਸਿੰਘ (ਸ਼ਰੂਤੀ ਕਾਂਡ) ਤੇ ਰਣਜੀਤ ਰਾਣਾ (ਛੇਹਰਟਾ ਕਾਂਡ) ਦੀ ਤਰ੍ਹਾਂ।

ਸਰਕਾਰ ਭਾਵੇਂ ਕੋਈ ਸਜ਼ਾ ਦੇਵੇ ਜਾਂ ਨਾ ਦੇਵੇ। ਪਰ ਸਮਾਜ ਉਨ੍ਹਾਂ ਨੂੰ ਕਦੇ ਮੁਆਫ ਅਤੇ ਪ੍ਰਵਾਨ ਨਹੀਂ ਕਰੇਗਾ। ਉਨ੍ਹਾਂ ਦਾ ਹੋਣਾ ਜਾਂ ਨਾ ਹੋਣਾ ਉਨ੍ਹਾਂ ਦੇ ਪਰਿਵਾਰ ਅਤੇ ਸਮਾਜ ਲਈ ਕੋਈ ਮਾਇਨੇ ਨਹੀਂ ਰੱਖਦਾ। ਯਾਦ ਰੱਖੋ ! ਬੁਰੇ ਕੰਮਾਂ ਦੇ ਨਤੀਜੇ ਹਮੇਸ਼ਾ ਬੁਰੇ ਹੀ ਹੁੰਦੇ ਹਨ। ਇਸ ਸਭ ਦਾ ਵੱਡਾ ਕਾਰਨ ਹੈ ਆਪਣੇ ਗੁਰ ਇਤਿਹਾਸ, ਗੁਰਬਾਣੀ ਅਤੇ ਧਾਰਮਿਕ ਪਰਵਿਰਤ ਤੋਂ ਦੂਰ ਹੋਣਾ। ਅਗਰ ਉਹ ਧਰਮ ਵਿੱਚ ਪਰਪੱਕ ਹੁੰਦੇ। ਗੁਰਬਾਣੀ ਦੇ ਸਿਧਾਂਤਾਂ ਦੇ ਧਾਰਨੀ ਹੁੰਦੇ ਤਾਂ ਸ਼ਾਇਦ.............

ਅਗਰ ਉਨ੍ਹਾਂ ਭਾਈ ਗੁਰਦਾਸ ਜੀ ਦੀ ਲਿਖਤ ਦੇ ਇਨ੍ਹਾਂ ਸ਼ਬਦਾਂ ਤੇ ਗੌਰ ਕੀਤਾ ਹੁੰਦਾ ਤਾਂ ਬਹੁਤ ਕੁਝ ਚੰਗਾ ਹੋ ਸਕਦਾ ਸੀ।

ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥

97798-24555

# ਪਾਤੀ ਤੌਰੇ ਮਾਲਨੀ ਪਾਤੀ ਪਾਤੀ ਜੀਓ

ਇੰਜੀ. ਮਨਵਿੰਦਰ ਸਿੰਘ ਗਿਆਸਪੁਰ

ਦਰੱਖਤਾਂ ਵਿਚ ਜੀਵਨ ਹੈ, ਜਿੰਦਾ ਹਨ ਤੇ ਨਿਸਚਿਤ ਹੀ ਜਿੰਦਾ ਰਹਿਣ ਲਈ ਸੰਘਰਸ਼ ਵੀ ਕਰਦੇ ਹਨ । ਅਗਰ ਕੋਈ ਮਨੁੱਖ ਦੂਸਰੇ ਮਨੁੱਖ ਨੂੰ ਮਾਰ ਦੇਵੇ ਤਾਂ ਉਸ ਉੱਤੇ ਮੁਕੱਦਮਾ ਦਰਜ ਹੁੰਦਾ ਹੈ, ਕਿਉਂ ਜੋ ਮਨੁੱਖੀ ਭਾਵਨਾਵਾਂ ਜੁੜੀਆਂ ਹਨ, ਪਰ ਅਸੀਂ ਸੋਚਦੇ ਹਾਂ ਕਿ ਦਰੱਖਤਾਂ ਵਿੱਚ ਕੋਈ ਭਾਵਨਾਵਾਂ ਹੁੰਦੀਆਂ ਹੀ ਨਹੀ ਸੋ ਉਹਨਾਂ ਨੂੰ ਮਾਰਨ (ਕੱਟਣ) ਤੇ ਕੋਈ ਕਨੂੰਨ ਹੀ ਨਹੀ, ਸੋਚਦੇ ਹਾਂ ਉਹ ਮਨੁੱਖਾਂ ਦੀ ਤਰ੍ਹਾਂ ਨਹੀਂ ਹਨ ਬੱਸ ਜਿੰਦਾ ਹੀ ਤਾਂ ਹਨ । ਅਗਰ ਅਸੀਂ ਕਿਸੇ ਕੁਦਰਤੀ ਪੈਦਾ ਹੋਏ ਜੰਗਲ ਵਿੱਚ ਜਾਈਏ ਤਾਂ ਦੇਖਦੇ ਹਾਂ ਦੇਖਣ ਵਿੱਚ ਇੰਦਾਂ ਲੱਗਦਾ ਹੈ ਜਿਵੇਂ ਸਾਰੇ ਦਰੱਖਤਾਂ ਨੇ ਇਕ ਦੂਸਰੇ ਨਾਲ ਗੁਪਤ ਰੂਪ ਵਿੱਚ ਸਮਝੌਤਾ ਕੀਤਾ ਹੋਇਆ ਹੈ । ਸਾਰੇ ਦਰੱਖਤਾਂ ਨੂੰ ਵੱਧਣ ਫੁੱਲਣ ਲਈ ਇਕ ਨਿਸਚਿਤ ਜਗ੍ਹਾ ਚਾਹੀਦੀ ਹੁੰਦੀ ਹੈ, ਤਾਂ ਕਿ ਉਹਨਾਂ ਨੂੰ ਭੋਜਨ, ਪਾਣੀ ਅਤੇ ਸੂਰਜ ਦੇ ਪ੍ਰਕਾਸ਼ ਲਈ ਇਕ ਦੂਸਰੇ ਨਾਲ ਮੁਕਾਬਲਾ ਨਾ ਕਰਨਾ ਪਵੇ । ਇਸ ਲਈ ਉਹਨਾਂ ਨੇ ਇੱਕ ਦੂਸਰੇ ਤੋਂ ਇੱਕ ਨਿਸਚਿਤ ਦੂਰੀ ਬਣਾ ਰੱਖੀ ਹੁੰਦੀ ਹੈ ਏਹੀ ਉਹਨਾਂ ਦਾ ਗੁਪਤ ਸਮਝੌਤਾ ਹੁੰਦਾ ਹੈ । ਜੀਵ ਵਿਗਿਆਨ ਦੀਆਂ ਖੋਜਾਂ ਦੱਸਦੀਆਂ ਹਨ ਕਿ ਦਰੱਖਤ ਆਪਣੀ ਰੱਖਿਆ ਕਰਨ ਦੀ ਤਾਕਤ ਵੀ ਰੱਖਦੇ ਹਨ । ਦਰੱਖਤਾਂ ਦੀਆਂ ਕੁੱਝ ਪ੍ਰਜਾਤੀਆਂ ਤੇ ਖੋਜ ਹੋਈ ਹੈ ਤੇ ਪਾਇਆ ਗਿਆ ਹੈ ਕਿ ਕੁੱਝ ਪ੍ਰਜਾਤੀਆਂ ਨੂੰ ਜਦੋਂ ਕੀੜਾ (ਸਿਓਂਕ) ਲੱਗਦਾ ਹੈ ਤਾਂ ਉਹਨਾਂ ਦੀ ਸੁਰੱਖਿਆ ਪ੍ਰਣਾਲੀ ਤੁਰੰਤ ਸਕ੍ਰਿਆ ਹੋ ਜਾਂਦੀ ਹੈ । ਉਹ ਆਪਣੇ ਅੰਦਰੋਂ ਹੈਕਸੇ ਨਾਮਕ ਰਸਾਇਣ ਛੱਡਣ ਲੱਗਦੇ ਹਨ, ਉਸ ਦੀ ਖੁਸ਼ਬੂ ਨਾਲ ਉਹ ਕੀੜੇ ਖਿਚੇ ਆਉਂਦੇ ਹਨ ਜਿਨ੍ਹਾਂ ਦਾ ਭੋਜਨ ਸਿਓਂਕ ਹੁੰਦੀ ਹੈ । ਉਹ ਕੀੜੇ ਤੁਰੰਤ ਉਸ ਦਰੱਖਤ ਤੇ ਲੱਗੀ ਦੀਮਕ ਨੂੰ ਚੱਟ ਕਰ ਦਿੰਦੇ ਹਨ, ਠੀਕ ਏਸੇ ਤਰ੍ਹਾਂ ਹੀ ਮਨੁੱਖੀ ਸਰੀਰ ਵਿੱਚ ਵੀ ਹੁੰਦਾ ਹੈ । ਜਦੋਂ ਮਨੁੱਖ ਬਿਮਾਰ ਹੁੰਦਾ ਹੈ ਤਾਂ ਉਸ ਦੇ ਸਰੀਰ ਵਿੱਚ ਕੀਟਾਣੂ ਵੜ ਜਾਂਦੇ ਹਨ ਤਾਂ ਉਹਨਾਂ ਕੀਟਾਣੂਆਂ ਵਿਰੁੱਧ ਸਾਡਾ ਈਮੀਊਨ ਸਿਸਟਮ ਸਕ੍ਰਿਆ ਹੋ ਜਾਂਦਾ ਹੈ । ਸਾਡੇ ਸਰੀਰ ਅੰਦਰ ਕੀਟਾਣੂਆਂ ਤੇ ਜੀਵਾਣੂਆਂ ਦਾ ਘਮਾਸਾਨ ਯੁੱਧ ਹੁੰਦਾ ਹੈ, ਇਹ ਕਿਸੇ ਪਲਾਸੀ ਦੀ ਲੜਾਈ ਤੋਂ ਘੱਟ ਨਹੀ ਹੁੰਦਾ । ਲੜਾਈ ਦੇ ਵਿੱਚ ਜਿੱਤ ਨੇਕੀ ਦੀ ਵੀ ਹੋ ਸਕਦੀ ਹੈ ਤੇ ਬਦੀ ਦੀ ਵੀਂ, ਨੇਕੀ ਦੀ ਜਿਤ ਤਾਂ ਮੰਨੀ ਜਾਂਦੀ ਹੈ ਅਗਰ ਜੁਕਾਮ ਵਰਗੇ ਛੋਟੇ ਮੋਟੇ ਰੋਗਾਂ ਤਿੰਨ-ਚਾਰ ਦਿਨਾਂ ਵਿੱਚ ਠੀਕ ਹੋ ਜਾਣ,ਅਗਰ ਤਿੰਨ ਦਿਨਖ ਤੱਕ ਰੋਗ ਠੀਕ ਨਾ ਹੋਵੇ ਤਾਂ ਡਾਕਟਰ ਦੀਆਂ ਮੀਜਾਇਲਾਂ (ਐਅਟੀਬਾਇਟਿਕ ਗੋਲੀਆਂ) ਦੁਸ਼ਮਣ ਨੂੰ ਭਜਾ ਦਿੰਦੀਆਂ ਹਨ । ਮਨੁੱਖ ਨੌ ਬਰ ਨੌਂ ਹੋ ਜਾਂਦਾ ਹੈ । ਮੇਰੀ ਸਲਾਹ ਇਹ ਹੈ ਕਿ ਕੋਈ ਵੀ ਛੋਟੇ ਮੋਟੇ ਬੁਖਾਰ ਹੋਣ ਤੇ ਤੁਰੰਤ ਕਦੇ ਵੀ ਡਾਕਟਰ ਕੋਲ ਭੱਜਣਾ ਨਹੀਂ ਚਾਹੀਦਾ, ਤੁਰੰਤ ਡਾਕਟਰ ਕੋਲੋਂ ਲਈ ਦਵਾਈ ਸਾਡਾ ਇਮਿਊਨ ਸਿਸਟਮ ਕਮਜ਼ੋਰ ਹੀ ਕਰਦੀ ਹੈ। ਨਿਊਜ਼ੀਲੈਂਡ ਦੇ ਡਾਕਟਰ ਕਿਸੇ ਵੀ ਰੋਗੀ ਨੂੰ ਤਿੰਨ ਦਿਨਾਂ ਤੱਕ ਕੋਈ ਵੀ ਦਵਾਈ ਨਹੀ ਦਿੰਦੇ, ਅਗਰ ਕੋਈ ਡਾਕਟਰ ਕੋਲ ਚਲਾ ਵੀ ਜਾਵੇ ਤਾਂ ਪਿਆਰ ਨਾਲ ਕਹਿੰਦੇ ਹਨ ਕਿ ਪੌਸ਼ਟਿਕ ਭੋਜਨ ਲਵੋ ਇੱਕ ਦੋ ਦਿਨ ਰੈਸਟ ਕਰੋ ਸਭ ਆਪੇ ਠੀਕ ਹੋ ਜਾਵੇਗਾ । ਸਾਡੇ ਇੰਡੀਆ ਦੇ ਡਾਕਦਾਰ ਥੱਬਾ ਹਰੀਆਂ ਪੀਲੀਆਂ ਗੋਲੀਆਂ ਦਾ ਦੇ ਦਿੰਦੇ ਹਨ, ਉਹ ਅਸਲੀ ਰੋਗ ਤਾਂ ਪਤਾ ਨੀ ਕਿੰਨਾ ਕੁ ਠੀਕ ਹੁੰਦਾ ਹੋਵੇਗਾ ਪਰ ਐਂਟੀਬਾਇਟਿਕ ਨਾਲ ਲੀਵਰ ਜਰੂਰ ਇੰਨਫੈਕਟਿਡ ਹੋ ਜਾਂਦਾ ਹੈ, ਇਹਨਾਂ ਨੂੰ ਕੀ ਇਹਨਾਂ ਤਾਂ ਆਪਣੀ ਫੀਸ ਜੁ ਲੈਣੀ ਹੋਈ ।

ਅਸੀਂ ਸਾਰੇ ਦੇਖਦੇ ਹਾਂ ਕਿ ਦਰੱਖਤਾਂ ਦੀਆਂ ਸੁੱਕੀਆਂ ਟਾਹਣੀਆਂ ਟੁੱਟ ਕੇ ਗਿਰਦੀਆਂ ਹਨ, ਇਸ ਦਾ ਕਾਰਨ ਇਹਨਾਂ ਦੀ ਸੁਰੱਖਿਆ ਵਿਵਸਥਾ ਹੈ । ਜਿਵੇਂ ਹੀ ਕਿਸੇ ਟਾਹਣੇ ਕਾਰਨ ਦਰੱਖਤ ਦਾ ਸੰਤੁਲਨ ਵਿਗੜਨ ਲੱਗਦਾ ਹੈ ਤੇ ਉਹਨਾਂ ਦੇ ਉਖੜ ਕੇ ਗਿਰਨ ਦਾ ਖਤਰਾ ਵੱਧਣ ਲੱਗਦਾ ਹੈ ਤਾਂ ਉਹ ਆਪਣੀਆਂ ਟਾਹਣੀਆਂ ਨੂੰ ਸੁਕਾ ਕੇ ਗਿਰਾ ਦਿੰਦੇ ਹਨ । ਨੀਦਰਲੈਂਡ ਦੀ ਡੈਡਬਾਊਡ ਯੂਨੀਵਰਸਿਟੀ ਵਿੱਚ ਕੰਮ ਕਰ ਰਹੇ ਜੀਵ ਵਿਗਿਆਨੀਆਂ ਦੀਆਂ ਖੋਜਾਂ ਵਿੱਚ ਇੱਕ ਬਹੁਤ ਹੀ ਅਸਾਧਾਰਣ ਤੱਥ ਪਾਇਆ ਗਿਆ ਹੈ ਕਿ ਦਰੱਖਤ ਨਾ ਕੇਵਲ ਆਪਣੀ

ਰੱਖਿਆ ਕਰਦੇ ਹਨ ਬਲਕਿ ਆਸ ਪਾਸ ਦੇ ਦਰੱਖਤਾਂ ਨੂੰ ਵੀ ਖਤਰੇ ਬਾਰੇ ਜਾਣਕਾਰੀ ਦਿੰਦੇ ਰਹਿੰਦੇ ਹਨ । ਸਟ੍ਰੋਬਰੀ ਤੇ ਜੋ ਖੋਜ ਹੋਈ ਹੈ ਉਸ ਨਾਲ ਬੜੇ ਹੈਰਾਨ ਕਰਨ ਵਾਲੇ ਤੱਥ ਸਾਹਮਣੇ ਆਏ ਹਨ । ਸਟ੍ਰੋਬਰੀ ਦਾ ਤਣਾ ਜਮੀਨ ਤੇ ਕੁੱਝ ਤਾਣੇ ਬਾਣੇ ਦੀ ਤਰ੍ਹਾਂ ਬਣਿਆ ਹੁੰਦਾ ਹੈ, ਇਹ ਇੱਕ ਪ੍ਰਕਾਰ ਦੇ ਇੰਟਰਨੈਟ ਜਿਹਾ ਹੁੰਦਾ ਹੈ । ਸਟ੍ਰੋਬਰੀ ਦੇ ਜਦੋਂ ਕਿਸੇ ਇੱਕ ਵੀ ਪੱਤੇ ਨੂੰ ਕੀੜਾ ਲੱਗਦਾ ਹੈ ਤਾਂ ਉਹ ਪੌਦਾ ਤੁਰੰਤ ਆਸ ਪਾਸ ਦੇ ਪੌਦਿਆਂ ਨੂੰ ਸੂਚਨਾ ਭੇਜ ਦਿੰਦਾ ਹੈ । ਆਸ ਪਾਸ ਦੇ ਪੌਦੇ ਸੂਚਨਾ ਮਿਲਦੇ ਹੀ ਤੁਰੰਤ ਹਰਕਤ ਕਰਦੇ ਹੋਏ ਆਪਣੇ ਪੱਤਿਆਂ ਨੂੰ ਮੋਟਾ ਕਰ ਲੈਂਦੇ ਹਨ। ਪੱਤਿਆਂ ਦੇ ਮੋਟੇ ਹੋਣ ਕਾਰਨ ਕੀੜੇ ਪੱਤਿਆਂ ਨੂੰ ਅਸਾਨੀ ਨਾਲ ਖਾ ਨਹੀਂ ਸਕਦੇ ।

ਉਪਰੋਕਤ ਕੁੱਝ ਉਦਾਹਰਣਾ ਪੌਦਿਆਂ ਦੇ ਵਿੱਚ ਜਾਨ ਹੋਣ ਬਾਰੇ ਹਨ ਪਰ ਲੋਕੀਂ ਨੀ ਹਟਦੇ ਸੌਣ ਦੇ ਮਹੀਨੇ ਬਿਲ ਦੇ ਪੱਤੇ / ਫੁੱਲ ਆਦਿ ਮੰਦਰਾਂ ਵਿੱਚ ਚੜਾਉਣ ਤੋਂ । ਇਸ ਸਬੰਧ ਵਿੱਚ ਭਗਤ ਕਬੀਰ ਜੀ ਆਸਾ ਰਾਗ ਵਿੱਚ ਬੜਾ ਸੁੰਦਰ ਲਿਖਦੇ ਹਨ :-

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥ ਜਿਸ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥1॥ ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥ ਰਹਾਉ ॥ ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥ ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥2॥ ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥ ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥3॥ ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥ ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥4॥ ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥ ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ ॥ ਪੰਨਾ 479॥*

ਭਾਵ ਅਰਥ ਸਮਝਣ ਲਈ ਰਹਾਉ ਦੀ ਤੁਕ ਨੂੰ ਸਮਝਣਾ ਹੁੰਦਾ ਹੈ । ਇਸੇ ਵਿੱਚ ਸ਼ਬਦ ਦਾ ਕੇਂਦਰੀ ਭਾਵ ਹੁੰਦਾ ਹੈ ਇਸ ਅਨੁਸਾਰ: ਇੱਕ ਨਿਰਜਿੰਦ ਮੂਰਤੀ ਦੀ ਪੂਜਾ ਕਰ ਕੇ ਇਹ ਮਾਲਣ ਭੁੱਲ ਰਹੀ ਹੈ, ਅਸਲੀ ਇਸ਼ਟ ਸਤਿਗੁਰੂ ਤਾਂ ਜੀਉਂਦਾ ਜਾਗਦਾ ਦੇਵਤਾ ਹੈ । ਜਿਵੇਂ ਮੂਲ ਮੰਤਰ ਵਿੱਚ ਦਰਜ ਹੈ ।ਅੱਗੇ ਆਖਦੇ ਹਨ, ਮੂਰਤੀ ਅੱਗੇ ਭੇਟ ਧਰਨ ਲਈ ਮਾਲਣ ਪੱਤਰ ਤੋੜਦੀ ਹੈ ।ਪਰ ਇਹ ਨਹੀਂ ਜਾਣਦੀ ਕਿ ਹਰੇਕ ਪੱਤਰ ਵਿਚ ਜਾਨ ਹੈ । ਜਿਸ ਪੱਥਰ ਦੀ ਮੂਰਤੀ ਦੇ ਖ਼ਾਤਰ ਮਾਲਣ ਫੁੱਲ/ ਪੱਤਰ ਤੋੜਦੀ ਹੈ, ਉਹ ਪੱਥਰ ਦੀ ਮੂਰਤੀ ਨਿਰਜਿੰਦ ਹੈ ।1।ਕਬੀਰ ਜੀ ਫੁਰਮਾਉਂਦੇ ਹਨ ਕਿ ਹੇ ਮਾਲਣ! ਪੱਤਰ ਬ੍ਰਹਮਾ-ਰੂਪ ਹਨ, ਡਾਲੀ ਵਿਸ਼ਨੂ-ਰੂਪ ਅਤੇ ਫੁੱਲ ਸ਼ਿਵ-ਰੂਪ। ਇਹਨਾਂ ਤਿੰਨ ਦੇਵਤਿਆਂ ਨੂੰ ਤਾਂ ਤੂੰ ਆਪਣੇ ਸਾਹਮਣੇ ਨਾਸ ਕਰ ਰਹੀ ਹੈਂ, ਫਿਰ ਸੇਵਾ ਕਿਸ ਦੀ ਕਰਦੀ ਹੈਂ? ।2।

ਕਬੀਰ ਜੀ ਅੱਗੇ ਸੁਆਲ ਕਰਦੇ ਹਨ ਕਿ ਮੂਰਤੀ ਘੜਨ ਵਾਲੇ ਨੇ ਪੱਥਰ ਘੜ ਕੇ, ਤੇ ਘੜਨ ਵੇਲੇ ਮੂਰਤੀ ਦੀ ਛਾਤੀ ਉੱਤੇ ਪੈਰ ਰੱਖ ਕੇ ਮੂਰਤੀ ਤਿਆਰ ਕੀਤੀ ਹੈ । ਜੇ ਇਹ ਮੂਰਤੀ ਹੀ ਅਸਲੀ ਦੇਵਤਾ ਹੈ ਤਾਂ ਇਸ ਨਿਰਾਦਰੀ ਦੇ ਕਾਰਨ ਘੜਨ ਵਾਲੇ ਨੂੰ ਹੀ ਖਾ ਕਿਉਂ ਨੀ ਜਾਂਦੀ ? ਪੁਜਾਰੀ ਠੱਗ ਜਮਾਤ ਬਾਰੇ ਕਬੀਰ ਜੀ ਕਹਿੰਦੇ ਹਨ ਕਿ ਭੱਤ, ਦਾਲ, ਲੱਸੀ ਅਤੇ ਮੁਰਕਣੀ ਪੰਜੀਰੀ ਤਾਂ ਛਕਣ ਵਾਲਾ ਪੁਜਾਰੀ ਹੀ ਛਕ ਜਾਂਦਾ ਹੈ, ਇਸ ਮੂਰਤੀ ਦੇ ਮੂੰਹ ਵਿਚ ਕੁਝ ਭੀ ਨਹੀਂ ਪੈਂਦਾ ਕਿਉਂਕਿ ਇਸ ਵਿੱਚ ਤਾਂ ਜਾਨ ਹੀ ਨਹੀ ? ਖਾਵੇ ਕਿਵੇਂ?) ।4।ਅੱਗੇ ਕਬੀਰ ਜੀ ਆਪਣੇ ਆਪ ਨੂੰ ਸੰਬੋਧਨ ਹੁੰਦੇ ਹੋਏ ਆਖਦੇ ਹਨ ਕਿ ਹੇ ਕਬੀਰ! ਆਖ-ਮਾਲਣ ਨੂੰ ਜੋ ਮੂਰਤੀ ਪੂਜਣ ਦੇ ਭੁਲੇਖੇ ਵਿਚ ਪਈ ਹੈ, ਜਗਤ ਭੀ ਇਹੀ ਟਪਲਾ ਖਾ ਰਿਹਾ ਹੈ, ਪਰ ਅਸਾਂ ਇਹ ਗ਼ਲਤੀ ਨਹੀਂ ਖਾਧੀ, ਕਿਉਂਕਿ ਪਰਮਾਤਮਾ ਨੇ ਆਪਣੀ ਮਿਹਰ ਕਰ ਕੇ ਸਾਨੂੰ ਇਸ ਭੁਲੇਖੇ ਤੋਂ ਬਚਾ ਲਿਆ ਹੈ ।

ਅੱਜ ਸਾਨੂੰ ਜਰੂਰਤ ਹੈ ਕਿ ਫੁੱਲ ਪੱਤਿਆਂ ਨੂੰ ਮੂਰਤੀਆਂ ਤੇ ਚੜ੍ਹਾਉਣ ਦੀ ਬਜਾਇ ਪਰਿਆਵਰਨ ਨੂੰ ਬਚਾਉਣ ਲਈ **ਅਜੀਤ ਹਰਿਆਵਲ ਮੁਹਿੰਮ** ਦਾ ਸਾਥ ਦੇ ਕੇ ਆਪਣਾ ਆਲਾ ਦੁਆਲਾ ਮਹਿਕਾ ਦੇਈਏ । ਅਜੀਤ ਇਸ ਪੱਖੋ ਵਧਾਈ ਦੇ ਹੱਕਦਾਰ ਨੇ ਜਿਨ੍ਹਾ ਗੁਰੂ ਦੇ ਹੁਕਮਾਂ ਤੇ ਚੱਲਦਿਆ ਪੌਦਿਆਂ ਦੀ ਪੂਜਾ ਦੀ ਮੁਹਿੰਮ ਚਲਾਈ ਹੈ, ਜਿਸ ਨਾਲ ਸਾਡਾ ਅਤੇ ਸਾਡੀਆਂ ਆਉਣ ਵਾਲੀਆਂ ਪੀਹੜੀਆਂ ਤੱਕ ਦਾ ਭਵਿਖ ਸੰਵਰ ਜਾਵੇਗਾ । ਅਜੋਕੇ ਪ੍ਰਦੂਸ਼ਣ ਦੇ ਮਹੌਲ ਵਿੱਚ ਇਹ ਪੇੜ ਪੌਦੇ ਹੀ ਹਨ ਜੋ ਸਾਨੂੰ ਸਵੱਛ, ਸਵੱਸਥ ਜੀਵਨ ਦੇ ਸਕਦੇ ਹਨ ।

**98720-99100**

# ਬਾਬਾ ਅਜਾਪਾਲ ਸਿੰਘ ਜੀ: ਇਤਿਹਾਸ ਤੇ ਮਿਥਿਹਾਸ

ਡਾ. ਰਾਜਿੰਦਰ ਸਿੰਘ

ਨਾਭਾ ਸ਼ਹਿਰ ਦੇ ਲਾਹੌਰ ਦਰਵਾਜ਼ੇ ਤੋਂ ਅੱਧਾ ਕੁ ਕਿਲੋਮੀਟਰ ਬਾਹਰਵਾਰ ਇਕ ਇਤਿਹਾਸਕ ਗੁਰਦੁਆਰਾ ਹੈ, ਜਿਸ ਨੂੰ ਇਲਾਕੇ ਦੇ ਲੋਕ 'ਘੋੜਿਆਂ ਵਾਲਾ ਗੁਰਦੁਆਰਾ' ਆਖਦੇ ਹਨ ਕਦੇ ਇੱਥੇ ਘਣੇ ਜੰਗਲ ਵਿੱਚ ਬਾਬਾ ਅਜਾਪਾਲ ਸਿੰਘ ਜੀ ਦਾ ਡੇਰਾ ਹੁੰਦਾ ਸੀ। ਇੱਕ ਪੁਰਾਣੀ ਮਨੌਤ ਹੈ ਕਿ ਇੱਥੇ ਘੋੜਾ (ਭਾਵੇਂ ਮਿੱਟੀ ਦਾ ਹੀ ਹੋਵੇ) ਭੇਟ ਕਰਨ ਵਾਲੇ ਦੀ ਮਨੋਕਾਮਨਾ ਪੂਰੀ ਹੁੰਦੀ ਹੈ। ਇਸ ਵਿਸ਼ਵਾਸ਼ ਅਧੀਨ ਅਕਸਰ ਆਸ ਪਾਸ ਦੇ ਪਿੰਡਾਂ ਦੇ ਲੋਕ ਇਸ ਦੀ ਚਾਰ ਦੀਵਾਰੀ ਉੱਪਰ ਮਿੱਟੀ ਦੇ ਘੋੜੇ ਰੱਖ ਜਾਂਦੇ ਹਨ।

ਇਸ ਗੁਰਦਆਰੇ ਦਾ ਇਤਿਹਾਸ 239 ਵਰ੍ਹੇ ਪੁਰਾਣਾ ਹੈ। ਸੰਨ 1773 ਵਿੱਚ ਬਾਬਾ ਅਜਾਪਾਲ ਸਿੰਘ ਨਾਮੀ ਏਕਾਂਤ-ਪਸੰਦ, ਬਿਰਧ ਗੁਰਮੁੱਖ ਸੰਤ ਆਪਣੇ ਕੁਝ ਸੇਵਕਾਂ ਸਮੇਤ ਇਸ ਥਾਂ ਤੇ ਆ ਬਿਰਾਜੇ ਸਨ ਅਤੇ ਕੱਚਾ-ਪੱਕਾ ਡੇਰਾ ਉਸਾਰ ਕੇ ਰਹਿੰਦਾ ਜੀਵਨ ਇਥੇ ਹੀ ਬਿਤਾਇਆ ਸੀ।

14 ਜੂਨ 1812 ਨੂੰ ਆਪਣੇ ਅਕਾਲ ਚਲਾਣੇ ਤੋਂ ਪਹਿਲਾਂ ਬਾਬਾ ਜੀ ਨੇ ਆਪਣੇ ਮੁੱਖ ਸੇਵਕ ਭਾਈ ਸਰੂਪ ਸਿੰਘ ਨੂੰ ਆਪਣਾ ਉਤਰਾਧਿਕਾਰੀ ਤੇ ਡੇਰੇ ਦਾ ਮਹੰਤ ਥਾਪ ਦਿੱਤਾ ਸੀ। ਉਨ੍ਹਾਂ ਤੋਂ ਬਾਅਦ ਡੇਰੇ ਦੇ ਮਹੰਤਾਂ ਦਾ ਸਿਲਸਿਲਾ ਇਸ ਪ੍ਰਕਾਰ ਰਿਹਾ:

* ਸੰਨ 1861 ਤੋਂ 1916 ਤੱਕ ਆਪ ਦੇ ਪੋਤੇ ਭਾਈ ਨਰਾਇਣ ਸਿੰਘ ਜੋ ਪ੍ਰਸਿੱਧ ਵਿਦਵਾਨ ਲੇਖਕ ਭਾਈ ਕਾਨ੍ਹ ਸਿੰਘ ਨਾਭਾ ਦੇ ਪਿਤਾ ਸਨ।
* ਸੰਨ 1916 ਤੋਂ 1936 ਤੱਕ ਭਾਈ ਕਾਨ੍ਹ ਸਿੰਘ ਦੇ ਛੋਟੇ ਭਰਾ ਭਾਈ ਬਿਸ਼ਨ ਸਿੰਘ।
* ਸੰਨ 1936 ਵਿੱਚ ਭਾਈ ਕਾਨ੍ਹ ਸਿੰਘ ਦੇ ਸਪੁੱਤਰ ਭਾਈ ਭਗਵੰਤ ਸਿੰਘ ਅਗਲੇ ਤੇ ਅੰਤਿਮ ਮਹੰਤ ਬਣੇ, ਪਰੰਤੂ ਬੀਮਾਰ ਰਹਿਣ ਕਾਰਨ ਸੰਨ 1950 ਵਿੱਚ ਹੀ ਸੇਵਾ ਮੁਕਤ ਹੋ ਗਏ। ਆਪ ਦਾ ਦੇਹਾਂਤ ਸੰਨ 1968 ਦੇ ਅੰਤ ਵਿੱਚ ਗਲੇ ਦੇ ਕੈਂਸਰ ਕਾਰਨ ਸਿਵਲ ਹਸਪਤਾਲ ਨਾਭਾ ਵਿੱਚ ਹੋਇਆ। ਜਿਥੇ ਮੈਡੀਕਲ ਅਫ਼ਸਰ ਹੋਣ ਨਾਤੇ ਮੈਨੂੰ ਆਪ ਦੀ ਸੇਵਾ ਦਾ ਸੁਭਾਗ ਪ੍ਰਾਪਤ ਹੋਇਆ ਸੀ।

ਸੰਨ 1950 ਵਿੱਚ ਹੀ ਗੁਰਦੁਆਰੇ ਦਾ ਪ੍ਰਬੰਧ ਪੈਪਸੂ ਗੁਰਦੁਆਰਾ ਇੰਟੈਰਿਮ ਬੋਰਡ ਨੇ ਸੰਭਾਲ ਲਿਆ ਸੀ ਅਤੇ ਪਿਛਲੇ ਕੁਝ ਸਾਲਾਂ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਹੈ। ਇਸ ਦੀ ਨਵੀਂ ਇਮਾਰਤ ਉਸਰ ਚੁੱਕੀ ਹੈ। ਬਾਬਾ ਅਜਾਪਾਲ ਸਿੰਘ ਜੀ ਦੀਆਂ ਕੁਝ ਯਾਦਗਾਰਾਂ (ਸ਼ਸ਼ਤਰ, ਵਸਤਰ ਤੇ ਨਗਾਰੇ) ਡੇਰੇ ਵਿੱਚ ਸਾਂਭੀਆਂ ਪਈਆਂ ਹਨ।

2) ਬਾਬਾ ਅਜਾਪਾਲ ਸਿੰਘ ਵਿਰਕਤ (ਸਨਿਆਸੀ) ਸੁਭਾ ਵਾਲੇ ਗੁਮਨਾਮ ਹਸਤੀ ਸਨ। ਉਨ੍ਹਾਂ ਦੇ ਜੀਵਨ ਬਾਰੇ ਜੋ ਅਲਪ ਜਾਣਕਾਰੀ ਉਪਲਬਧ ਹੈ, ਉਸ ਦਾ ਮੁੱਖ ਸ੍ਰੋਤ ਮਾਸਿਕ ਪੱਤਰ 'ਫੁਲਵਾੜੀ' ਦੇ ਮਾਰਚ ਤੇ ਅਪ੍ਰੈਲ 1927 ਅੰਕਾਂ ਵਿੱਚ ਛੱਪਿਆ ਭਾਈ ਕਾਨ੍ਹ ਸਿੰਘ ਨਾਭਾ ਦਾ ਲੇਖ 'ਇਤਿਹਾਸ ਦੇ ਅਣਲਿਖੇ ਪਤਰੇ' ਹੈ। ਇਸ ਤੋਂ ਇਲਾਵਾ 'ਮਹਾਨ ਕੋਸ਼' ਅਤੇ 'ਗੁਰਮਤਿ ਸੁਧਾਕਰ' ਵਿੱਚ ਵੀ ਸੰਖੇਪ ਨੋਟ ਦਰਜ਼ ਹਨ। ਉਪਰੋਕਤ ਲੇਖ ਇਨ੍ਹਾਂ ਸ਼ਬਦਾਂ ਨਾਲ ਆਰੰਭ ਹੁੰਦਾ ਹੈ ''ਮਹਾਂ ਪ੍ਰਤਾਪੀ ਤੇਜ਼ ਦੇ ਪੁੰਜ ਬਾਬਾ ਅਜਾਪਾਲ ਸਿੰਘ ਜੀ ਕੌਣ ਸਨ, ਕਿਸ ਨਗਰ ਤੇ ਵੰਸ਼ ਵਿੱਚ ਜਨਮੇ, ਇਸ ਦਾ ਕੁਝ ਪਤਾ ਨਹੀਂ।ਉਨ੍ਹਾਂ ਦੀ ਜੋ ਕਥਾ ਮੇਰੇ ਮਾਨਯੋਗ ਪਿਤਾ ਬਾਬਾ ਨਾਰਾਇਣ ਸਿੰਘ ਜੀ ਨੇ ਬਹੁਤ ਵਰ੍ਹੇ ਹੋਏ ਨੋਟ ਕਰਾਈ ਸੀ, ਉਹ ਗਿਆਨੀ ਹੀਰਾ ਸਿੰਘ ਦਰਦ (ਸੰਪਾਦਕ) ਦੀ ਦਰਖਾਸਤ ਪਰ ਪਾਠਕਾਂ ਦੀ ਭੇਟਾ ਕਰਦਾ ਹਾਂ।'' (ਇਹ ਕਥਾ ਭਾਈ ਨਾਰਾਇਣ ਸਿੰਘ ਨੇ ਆਪਣੇ ਦਾਦਾ ਭਾਈ ਸਰੂਪ ਸਿੰਘ ਤੋਂ ਸੁਣੀ ਸੀ।)

ਨਾਭੇ ਦੀ ਝਿੜੀ ਵਿੱਚ ਆਉਣ ਤੋਂ ਪਹਿਲਾਂ ਦੇ ਜੀਵਨ ਬਾਰੇ ਕੇਵਲ ਇਤਨਾ ਹੀ ਲਿਖਿਆ ਹੈ ''(ਸੰਮਤ) 1812 ਵਿੱਚ ਰਾਜਪੂਤਾਨੇ ਦੇ ਭਾਦਰਾ ਨਗਰ ਦੇ ਇੱਕ ਦੁਖੀ ਵਿਪਦਾ-ਗ੍ਰਸਤ ਰਾਜਪੂਤ ਦੀ ਸਹਾਇਤਾ ਦਾ ਪ੍ਰਸੰਗ ਹੈ ਕਿ ਬਾਬਾ ਜੀ ਨੇ ਉਸ ਦੀ ਜੰਗ ਵਿੱਚ ਸਹਾਇਤਾ ਕਰ ਕੇ ਜਾਗੀਰ ਅਤੇ ਗੜ੍ਹੀ ਉਪਰ ਕਬਜ਼ਾ ਕਰਵਾਇਆ। ਇਸ ਪਿੱਛੋਂ ਕਈ ਆਖਦੇ ਹਨ ਕਿ ਬਾਬਾ ਜੀ ਜੀਂਦ ਦੇ ਲਾਗੇ ਕੁੱਝ ਸਮਾਂ ਰੋਹੀ ਵਿੱਚ ਰਹੇ ਅਤੇ ਕੁੱਝ ਸਾਲ ਪਟਿਆਲਾ ਪਾਸ ਝਿੜੀ ਵਿੱਚ ਨਿਵਾਸ ਕੀਤਾ। ਪਰ ਕੋਈ ਚਿੰਨ੍ਹ ਅਥਵਾ ਪ੍ਰਬਲ ਪ੍ਰਮਾਣ ਇਸ ਦੀ ਪੁਸ਼ਟੀ ਲਈ ਨਹੀਂ ਮਿਲਦਾ।''

ਨਾਭੇ ਆਉਣ ਤੋਂ ਬਾਅਦ ਦੇ ਪ੍ਰਸੰਗ ਵਿੱਚ ਬਾਬਾ ਜੀ ਦੇ ਸਰੀਰ ਦੀ ਬਨਾਵਟ ਲਿਬਾਸ, ਬੋਲੀ, ਸ਼ੁਗਲ, ਨਿੱਤ ਦੀ ਰੀਤ, ਉਪਦੇਸ਼ਾਂ, ਸੇਵਕਾਂ, ਡੇਰੇ ਦੀ ਇਮਾਰਤ ਆਦਿ ਦਾ ਸੰਖੇਪ ਵਰਨਣ

ਹੈ।

ਡੇਰੇ ਦੀ ਇਮਾਰਤ ਬਾਰੇ ਲਿਖਿਆ ਹੈ:'' ਬਾਬਾ ਸਾਹਿਬ ਦਾ ਮਕਾਨ ਸੰਘਣੀ ਝਿੜੀ ਵਿੱਚ ਬੁਰਜ ਦੀ ਸ਼ਕਲ ਦਾ ਸੀ, ਜਿਸ ਦੀ ਹੇਠਲੀ ਮੰਜ਼ਲ ਭਰਤ ਦੀ ਅਤੇ ਉਪਰ ਤਿੰਨ ਚੁਬਾਰੇ ਸਨ। ਇੱਕ ਵਿੱਚ ਬਾਬਾ ਸਾਹਿਬ ਨਿਵਾਸ ਕਰਦੇ ਸਨ, ਦੂਜੇ ਵਿੱਚ ਸ਼ਸਤ੍ਰ ਤੇ ਗੁਰੂ ਗ੍ਰੰਥ ਸਾਹਿਬ, ਤੀਜੇ ਵਿੱਚ ਨੌਬਤਾਂ (ਨਗਾਰੇ) ਰੱਖੀਆਂ ਸਨ। ਮਜ਼ਬੂਤ ਤਖ਼ਤਿਆਂ ਵਾਲੀ ਡਿਉਢੀ ਅੱਗੇ ਸੱਜੇ ਪਾਸੇ ਦੀ ਕੋਠੜੀ ਵਿੱਚ ਮਾਈ ਸੇਵਾਂ (ਮਰਦਾਵੇਂ ਭੇਸ ਵਿੱਚ ਦਰਬਾਨ) ਦਾ ਡੇਰਾ ਸੀ ਅਤੇ ਖੱਬੇ ਦੀ ਕੋਠੜੀ ਵਿੱਚ ਚੱਕੀ ਤੇ ਮੋਦੀਖਾਨਾ ਸੀ।''

''ਰਿਹਾਇਸ਼ੀ ਮਕਾਨ ਦੇ ਨਾਲ ਲਗਦਾ ਬਾਹਰ ਵਾਰ ਖੱਬੇ ਪਾਸੇ ਇੱਕ ਤਬੇਲਾ ਸੀ, ਜਿਸ ਵਿੱਚ ਪੰਜ ਘੋੜੇ ਤੇ ਦੋ ਟੱਟੂ ਰਹਿੰਦੇ ਸਨ। ਸੱਜੇ ਪਾਸੇ ਲੰਗਰ ਸੀ ਅਤੇ ਉਸ ਦੇ ਸਾਹਮਣੇ ਚੌਂਤਰੇ ਪਰ ਬਸੰਤੀ ਨਿਸ਼ਾਨ ਸਾਹਿਬ ਝੂਲਦਾ ਸੀ।''

ਬਾਬਾ ਜੀ ਦੇ ਸੇਵਕ ਝਿੜੀ ਵਿੱਚ ਕੁੱਝ ਦੂਰ ਕੁਟੀਆ ਬਣਾ ਕੇ ਰਹਿੰਦੇ ਸਨ।ਬਾਬਾ ਜੀ ਦੇ ਨਿਕਟਵਰਤੀ ਪੰਜ ਸਿੰਘ, ਜਿਨ੍ਹਾਂ ਦੇ ਅਸਲ ਨਾਉਂ ਸਾਨੂੰ ਮਲੂਮ ਨਹੀਂ ਅਤੇ ਸੰਕੇਤ ਕੀਤੇ ਨਾਵਾਂ ਤੋਂ ਬੁਲਾਏ ਜਾਂਦੇ ਸਨ ਹਰ ਵੇਲੇ ਮਕਾਨ ਅੱਗੇ ਵਾਰੋ ਵਾਰ ਹਾਜ਼ਰ ਰਹਿੰਦੇ ਸਨ। ਘੋੜਿਆਂ ਅਤੇ ਸ਼ਸਤ੍ਰਾਂ ਦੀ ਸਾਰ ਲੈਣੀ, ਲੰਗਰ ਛਕੌਣਾ, ਗੁਰਬਾਣੀ ਦਾ ਪਾਠ ਕਰਨਾ ਅਤੇ ਹੋਰਾਂ ਨੂੰ ਸਿਖਾਉਣੀ, ਇਨ੍ਹਾਂ ਦੇ ਕੰਮ ਸਨ।'' ਇਸ ਤੋਂ ਇਲਾਵੇ ਡੇਰੇ ਦੀ ਸਫਾਈ ਤੇ ਰੱਖ-ਰਖਾਓ ਅਤੇ ਅੰਮ੍ਰਿਤ ਅਭਿਲਾਸ਼ੀਆਂ ਨੂੰ ਅੰਮ੍ਰਿਤ ਛਕਾਉਣਾ (ਜਿਸ ਲਈ ਅੰਮ੍ਰਿਤ ਦਾ ਬਾਟਾ ਉਪਰੋਂ ਬਾਬਾ ਜੀ ਤੋਂ ਲਿਆਂਦਾ ਜਾਂਦਾ ਸੀ) ਉਨ੍ਹਾਂ ਦੇ ਹੋਰ ਫਰਜ਼ ਸਨ।

''ਮੁੱਢਲੇ ਸੇਵਕਾਂ ਵਿਚੋਂ ਦੋ ਬਾਅਦ ਵਿੱਚ ਚਲਾਣਾ ਕਰ ਗਏ ਸਨ ਅਤੇ ਇਕ ਕਿਸੇ ਹੋਰ ਥਾਂ ਚਲਾ ਗਿਆ ਸੀ। ਸਮੇਂ-ਸਮੇਂ ਨਵੇਂ ਸੇਵਕ ਆਉਂਦੇ ਰਹੇ, ਪਰ ਨਿਕਟਵਰਤੀ ਦਾ ਦਰਜਾ ਦੋ ਤਿੰਨ ਸਾਲਾਂ ਦੀ ਸਖ਼ਤ ਅਜ਼ਮਾਇਸ਼ ਵਿਚੋਂ ਸੁਰਖਰੂ ਹੋਣ ਤੇ ਹੀ ਮਿਲਦਾ ਸੀ।ਚਿੱਟਾ ਤੇ ਵਿਰਲਾ ਦਾੜ੍ਹਾ ਨਾਭੀ ਤੱਕ ਲੰਮਾ ਸੀ। ਗੋਡੇ ਤੋਂ ਦੋ ਉਂਗਲ ਉੱਚਾ ਕਛਹਿਰਾ, ਉਸ ਤੋਂ ਚਾਰ ਉਂਗਲ ਉੱਚੀ ਚਿੱਟੀ ਕੁੜਤੀ ਪਹਿਨਦੇ ਸਨ। ਸੀਸ ਪਰ ਸਫੈਦ ਗੁਰਮੁੱਖੀ ਦਸਤਾਰਾ ਅਤੇ ਗਾਤਰੇ ਸ੍ਰੀ ਸਾਹਿਬ ਹੁੰਦੀ ਸੀ। ਆਪ ਦੀ ਬੋਲੀ ਹਿੰਦੀ ਮਿਲੀ ਪੰਜਾਬੀ ਸੀ।''

'' ਇੱਕ ਚਿੱਟਾ ਰੁਮਾਲ ਹਰ ਵੇਲੇ ਆਪ ਦੇ ਮੁੱਖ ਉੱਪਰ ਢਿੱਲੇ ਢਾਠੇ ਦੀ ਤਰ੍ਹਾਂ ਬੱਧਾ ਰਹਿੰਦਾ ਸੀ, ਜਿਸ ਤੋਂ ਮੁਛਹਿਰਿਆਂ ਸਮੇਤ ਮੁੱਖ ਅਤੇ ਅੱਧਾ ਦਾੜ੍ਹਾ ਢੱਕਿਆ ਰਹਿੰਦਾ ਸੀ। ਹੱਥ ਸਰਬ ਲੋਹ ਦਾ ਤੀਰ ਕਦੇ ਗੁਲੇਲ ਹੁੰਦੀ ਸੀ। ਆਕਾਸ਼ ਵਿੱਚ ਗੁਲੇਲਾਂ ਚਲਾ ਕੇ ਹੇਠ ਔਂਦਾ ਗੁਲੇਲਾ ਦੂਜੇ ਗੁਲੇਲੇ ਨਾਲ ਭੰਨ ਦੇਣਾ ਆਪ ਦਾ ਸਾਧਾਰਨ ਕਰਤੱਬ ਸੀ।''

''ਕਦੇ ਕਦੇ ਰਹਿਰਾਸ ਦੇ ਪਾਠ ਪਿੱਛੋਂ ਬਾਬਾ ਸਾਹਿਬ ਨੌਬਤ ਬਜਾਉਣੀ ਅਰੰਭਦੇ ਅਤੇ ਪਹੁ ਫੁੱਟਣ ਤੱਕ ਅਖੰਡ ਵਜਾਇਆ ਕਰਦੇ। ਨੌਬਤ ਦੀ ਆਵਾਜ਼ ਵੀ ਸਧਾਰਨ ਨਹੀਂ ਸੀ, ਸਗੋਂ ਲੈ ਤਾਲ ਨਾਲ ਮ੍ਰਿੰਦਗ ਦੇ ਬੋਲਾਂ ਵਾਂਗ ਬਹੁਤ ਹੀ ਮਨਮੋਹਣੀ ਹੁੰਦੀ ਸੀ।'' ਬਾਬਾ ਜੀ ਦੇ ਗੁਪਤ ਵਾਸ ਅਤੇ ਤਨਹਾਈ-ਪਸੰਦੀ ਦੇ ਸੰਬੰਧ ਵਿੱਚ ਇਹ ਲਿਖਿਆ ਹੈ:

''ਏਕਾਂਤ ਵਾਸ ਕਰ ਕੇ ਨਾਮ-ਸਿਮਰਨ ਵਿੱਚ ਲਿਵਲੀਨ ਰਹਿੰਦੇ ਸਨ।''

ਬਾਬਾ ਸਾਹਿਬ ਦੀ ਖਾਣ ਪੀਣ, ਇਸ਼ਨਾਨ ਆਦਿ ਕਿਰਿਆ ਬਹੁਤ ਗੁਪਤ ਸੀ, ਇਥੋਂ ਤੀਕ ਕਿ ਬਾਬਾ ਸਰੂਪ ਸਿਘ ਨੂੰ ਕਦੀ ਨੇਤਰੀਂ ਦੇਖਣ ਦਾ ਸਮਾਂ ਨਹੀਂ ਮਿਲਿਆ ਸੀ।ਬਾਬਾ ਅਜਾਪਾਲ ਸਿੰਘ ਸਾਹਿਬ ਮਕਾਨ ਤੋਂ ਬਾਹਰ ਕਦੇ ਕਿਸੇ ਨੂੰ ਨਾ ਮਿਲਦੇ ਸਨ। ਪ੍ਰੇਮੀ ਸਿੱਖਾਂ ਨੂੰ ਜਦ ਵੀ ਉਹਨਾਂ ਦਾ ਦਰਸ਼ਨ ਹੋਇਆ ਤਾਂ ਚੁਬਾਰੇ ਉੱਪਰ ਖੜ੍ਹਿਆਂ ਦਾ ਹੋਇਆ, ਅਰ ਇਹ ਕਿਸੇ ਨੂੰ ਪਤਾ ਨਹੀਂ ਕਿ ਕਿਸ ਵੇਲੇ ਦਰਸ਼ਨ ਹੋਣਗੇ। ਕਦੀ ਪੰਜ ਸਤ ਦਿਨ ਪ੍ਰੇਮੀ ਆਉਂਦੇ ਰਹਿੰਦੇ, ਦਰਸ਼ਨ ਨਾ ਹੁੰਦੇ, ਕਦੀ ਅਚਾਨਕ ਹੀ ਆ ਦੀਦਾਰ ਦਿੰਦੇ।

''ਲੰਗਰ ਪੰਗਤ ਲੁਕਾ ਕੇ ਨਹੀਂ ਵਰਤਾਇਆ ਜਾਂਦਾ ਸੀ। ਹਰ ਏਕ ਸਿੱਖ ਲਾਂਗਰੀ ਤੋਂ ਦਰਵਾਜੇ ਅੱਗੇ ਖਲੋ ਕੇ ਆਪਣੀ ਭੁੱਖ ਅਨੁਸਾਰ ਇਕ ਵਾਰ ਅੰਨ ਲੈ ਲੈਂਦਾ ਸੀ।"

ਬਾਬਾ ਜੀ 'ਗੁਰੂ ਸਿੰਘ ਜੀ' ਸ਼ਬਦ ਬੋਲਣ ਵਿੱਚ ਬਹੁਤ ਵਰਤਿਆ ਕਰਦੇ ਸਨ, ਜੈਸੇ:

*''ਗੁਰੂ ਸਿੰਘ ਜੀ ਦਾ ਇਹ ਹੁਕਮ ਹੈ।''*

*''ਗੁਰੂ ਸਿੰਘ ਜੀ ਮਨਮਤੀਆਂ ਨੂੰ ਸੋਧਣਗੇ''*

*''ਜੋ ਗੁਰੂ ਸਿੰਘ ਜੀ ਦੀ ਰਹਿਤ ਧਾਰੇਗਾ, ਉਹ ਲੋਕ ਸੁੱਖੀ ਪਰਲੋਕ ਸੁਹੇਲਾ ਹੋਊਗਾ''*, ਆਦਿ।

''ਬਾਬਾ ਸਾਹਿਬ ਇਹ ਸ਼ਬਦ ਤ੍ਰਿਤੀਆ ਪੁਰਖ ਲਈ ਵਰਤਦੇ ਸਨ ਭਾਵ ਦਸਮੇਸ਼ ਤੋਂ ਹੈ।"

ਉਪਰੋਕਤ ਭਾਵ ਦਾ ਸੰਖੇਪ ਲੇਖ ਪਹਿਲਾਂ ਵੀ ਸਿੱਖ ਕੰਨਿਆ ਮਹਾ-ਵਿਦਿਆਲਾ, ਫਿਰੋਜ਼ਪੁਰ ਦੇ ਮੈਗਜ਼ੀਨ 'ਪੰਜਾਬੀ ਭੈਣ'' ਦੇ ਮਈ 1916 ਅੰਕ ਵਿੱਚ ਛਪਿਆ ਸੀ। ਪਰ ਉਸ ਵਿੱਚ ਭਾਈ ਸਾਹਿਬ ਨੇ ਆਪਣਾ ਨਾਂ ਗੁਪਤ ਰੱਖਿਆ ਸੀ ਅਤੇ

ਇਹ ਲੇਖ ਆਮ ਲੋਕਾਂ ਦੇ ਨੋਟਿਸ ਵਿੱਚ ਨਹੀਂ ਆਇਆ ਸੀ।

3) ਆਪਣੇ ਪਿਤਾ ਜੀ ਦੁਆਰਾ ਲਿਖਵਾਏ ਗਏ ਨੋਟਾਂ ਦੇ ਆਧਾਰ ਤੇ ਭਾਈ ਕਾਨ੍ਹ ਸਿੰਘ ਨੇ 'ਫੁਲਵਾੜੀ' ਵਿਚਲੇ ਆਪਣੇ ਲੇਖ ਵਿੱਚ ਇਹ ਵੀ ਲਿਖ ਦਿੱਤਾ ਸੀ ਕਿ ਬਾਬਾ ਜੀ ਦੇ ਨਿਕਟਵਰਤੀ ਸੇਵਕਾਂ ਦਾ ਖ਼ਿਆਲ ਸੀ ਕਿ ਕਲਗੀਧਰ ਦੱਖਣ ਵਿੱਚ ਜੋਤੀ ਜੋਤਿ ਨਹੀਂ ਸਮਾਏ ਅਤੇ ਗੁਪਤ ਰੀਤ ਨਾਲ ਪੰਜਾਬ ਵਿੱਚ ਬਾਬਾ ਅਜਾਪਾਲ ਸਿੰਘ ਨਾਮ ਤੋਂ ਰਹੇ ਹਨ।

ਇਹ ਲੇਖ ਛਪਣ ਤੇ ਭੈਣੀ ਸਾਹਿਬ ਤੋਂ ਦੋ ਹਜ਼ੂਰੀ ਪ੍ਰਚਾਰਕਾਂ ਨਿਧਾਨ ਸਿੰਘ ਆਲਮ ਅਤੇ ਇੰਦਰ ਸਿੰਘ ਚਕ੍ਰਵਰਤੀ ਨੇ ਬਾਬਾ ਜੀ ਦੇ ਸਵੇਕਾਂ ਦੇ ਕਥਿਤ ਨਿਸਚੇ ਨੂੰ ਭਾਈ ਕਾਨ੍ਹ ਸਿੰਘ ਦਾ ਨਿਸਚਾ ਕਰਾਰ ਦੇ ਕੇ ਜ਼ੋਰ ਸ਼ੋਰ ਨਾਲ ਇਹ ਕੂੜ-ਪ੍ਰਚਾਰ ਅਰੰਭ ਦਿੱਤਾ ਕਿ ਭਾਈ ਸਾਹਿਬ ਨੇ ਆਪਣੇ ਲੇਖ ਵਿੱਚ ਕਬੂਲਿਆ ਹੈ ਕਿ ਬਾਬਾ ਅਜਾਪਾਲ ਸਿੰਘ ਵਾਸਤਵ ਵਿੱਚ ਗੁਰੂ ਗੋਬਿੰਦ ਸਿੰਘ ਜੀ ਹੀ ਸਨ। ਫਲਸਰੂਪ ਪੰਥ ਵਿੱਚ ਵੱਡਾ ਰੌਲਾ ਪੈ ਗਿਆ, ਜੋ ਮੁੱਕਣ ਦਾ ਨਾਂ ਨਹੀਂ ਸੀ ਲੈ ਰਿਹਾ। ਆਖ਼ਰ ਸੰਨ 1932 ਵਿੱਚ ਸਿੰਘ ਸਭਾ ਲਾਇਲਪੁਰ (ਪਾਕਿਸਤਾਨ) ਵਲੋਂ ਸਪਸ਼ਟੀਕਰਨ ਮੰਗਣ ਤੇ ਭਾਈ ਸਾਹਿਬ ਨੇ ਨਿਮਨ ਲਿਖਿਤ ਬਿਆਨ ਜਾਰੀ ਕੀਤਾ।

''ਫੁਲਵਾੜੀ ਵਿੱਚ ਬਾਬਾ ਅਜਾਪਾਲ ਸਿੰਘ ਸੰਬੰਧੀ ਲੇਖ ਵਿੱਚ ਕੇਵਲ ਉਨ੍ਹਾਂ ਦੇ ਨਿਕਟਵਰਤੀਆਂ ਦੇ ਇੱਕ ਖ਼ਿਆਲ ਦਾ ਜ਼ਿਕਰ ਕੀਤਾ ਗਿਆ ਸੀ, ਪਰ ਉਸ ਸਾਰੇ ਲੇਖ ਤੋਂ ਪ੍ਰਗਟ ਹੁੰਦਾ ਹੈ ਕਿ ਬਾਬਾ ਅਜਾਪਾਲ ਸਿੰਘ ਸ੍ਰੀ ਗੁਰੂ ਮਹਾਰਾਜ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਗੁਰੂ ਮੰਨਦੇ ਸਨ ਜਿਹਾ ਕਿ ਮੇਰੇ ਇਸ ਫੁਟ ਨੋਟ ਤੋਂ ਕਿ ਬਾਬਾ ਜੀ ਹਰ ਕੰਮ ਵਿੱਚ ਗੁਰੂ (ਗੋਬਿੰਦ) ਸਿੰਘ ਜੀ ਦਾ ਜ਼ਿਕਰ ਤ੍ਰਿਤੀਆ ਪੁਰਸ਼ ਵਾਸਤੇ ਕੀਤਾ ਕਰਦੇ ਸਨ, ਜ਼ਾਹਰ ਹੈ।''

''ਬਾਬਾ ਜੀ ਬਾਬਤ ਜੋ ਕੁਝ ਮੈਂ 'ਗੁਰਮਤਿ ਸੁਧਾਕਰ' ਗ੍ਰੰਥ ਦੀ ਪਹਿਲੀ ਐਡੀਸ਼ਨ ਵਿੱਚ ਲਿਖਿਆ ਸੀ ਅਰਥਾਤ ਬਾਬਾ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛੱਕਿਆ ਸੀ, ਬਿਲਕੁਲ ਠੀਕ ਹੈ, ਦੂਜੀਆਂ ਐਡੀਸ਼ਨਾਂ ਵਿਚੋਂ ਸੁਭਾਵਕ ਰਹਿ ਗਿਆ ਹੈ, ਅਗਲੀ ਐਡੀਸ਼ਨ ਵਿੱਚ ਦਰਜ਼ ਕਰ ਲਿਆ ਜਾਵੇਗਾ।''

''ਮੇਰਾ ਪੂਰਨ ਵਿਸ਼ਵਾਸ਼ ਹੈ ਕਿ ਸਾਹਿਬ ਕਲਗੀਧਰ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦੇ ਕੇ ਸਦਾ ਲਈ ਜਗਤ-ਗੁਰੂ ਥਾਪ ਦਿੱਤਾ। ਕਿਸੇ ਹੋਰ ਪੁਰਸ਼ ਨੂੰ ਗੁਰਗੱਦੀ ਦੇ ਕੇ ਸਿਲਸਿਲਾ ਗੁਰਿਆਈ ਨਹੀਂ ਤੋਰਿਆ, ਜਿਹਾ ਕਿ ਅੱਗੇ ਮੈਂ ਆਪਣੇ ਗ੍ਰੰਥਾਂ ਵਿੱਚ ਲਿਖਦਾ ਰਿਹਾ ਹਾਂ।''

ਪੰਥ ਸੇਵਕ
(ਸਹੀ) ਕਾਨ੍ਹ ਸਿੰਘ

ਇਸ ਤੋਂ ਛੇਤੀ ਬਾਅਦ ਪੰਥ ਵਿੱਚ ਤਾਂ ਇਸ ਵਿਵਾਦ ਦਾ ਭੋਗ ਪੈ ਗਿਆ ਪਰੰਤੂ ਨਾਮਧਾਰੀ ਲਿਖਾਰੀਆਂ ਨੇ ਕੂੜ-ਪ੍ਰਚਾਰ ਮੁਹਿੰਮ ਹੋਰ ਤੇਜ਼ ਕਰ ਦਿੱਤੀ, ਜੋ ਨਾਮਧਾਰੀ ਦਰਬਾਰ ਦੀ ਸਰਪ੍ਰਤਸੀ ਹੇਠ ਪੁਸਤਕਾਂ ਤੇ ਲੇਖਾਂ ਦੇ ਰੂਪ ਵਿੱਚ ਅੱਜ ਵੀ ਜਾਰੀ ਹੈ। ਉਨ੍ਹਾਂ ਨੇ ਇਹ ਰੁੱਖ ਕਿਉਂ ਅਪਣਾਇਆ, ਇਹ ਸਮਝਣ ਲਈ ਨਾਮਧਾਰੀ (ਕੂਕਾ) ਲਹਿਰ ਦੀ ਉਤਪਤੀ ਅਤੇ ਵਿਕਾਸ ਸੰਬੰਧੀ ਕੁੱਝ ਤੱਥਾਂ ਦਾ ਸਰਸਰੀ ਗਿਆਨ ਜ਼ਰੂਰੀ ਹੈ।

ਪੰਜਾਬ ਵਿੱਚ ਸਿੱਖ ਮਿਸਲਾਂ ਦੀ ਚੜ੍ਹਤ ਸਮੇਂ ਜਦ ਮੁਗ਼ਲ ਰਾਜ ਦਮ ਤੋੜ ਰਿਹਾ ਸੀ ਅਤੇ ਸਿੱਖ ਰਾਜ ਦੀ ਨੀਂਹ ਪੈ ਚੁੱਕੀ ਸੀ, ਸਿੱਖ ਜਨ-ਜੀਵਨ ਵਿੱਚ ਨਿਘਾਰ ਆਉਣਾ ਸ਼ੁਰੂ ਹੋ ਗਿਆ ਸੀ। ਉਹ ਨਿੱਤ-ਨੇਮ ਤੇ ਭਜਨ ਬੰਦਗੀ ਵਲੋਂ ਅਵੇਸਲੇ ਹੋ ਗਏ ਸਨ ਅਤੇ ਅਨੇਕ ਸਮਾਜਿਕ ਬੁਰਾਈਆਂ ਤੇ ਕੁਰੀਤੀਆਂ, ਜਿਨ੍ਹਾਂ ਤੋਂ ਗੁਰੂ ਸਾਹਿਬਾਨ ਨੇ ਪੰਥ ਨੂੰ ਉਬਾਰਿਆ ਸੀ ਜਿਵੇਂ ਸ਼ਰਾਬ ਤੇ ਦੂਜੇ ਨਸ਼ਿਆਂ ਦਾ ਸੇਵਨ, ਧੀਆਂ ਮਾਰ ਦੇਣੀਆਂ, ਵਿਆਹ ਸ਼ਾਦੀਆਂ ਤੇ ਫਜ਼ੂਲ-ਖਰਚੀ, ਫੋਕਟ ਕਰਮ-ਕਾਂਡ, ਮੜ੍ਹੀਆਂ, ਮਜ਼ਾਰਾਂ ਤੇ ਬੁੱਤਾਂ ਦੀ ਪੂਜਾ, ਮੁੜ ਪਰਤ ਆਈਆਂ ਸਨ। ਇਸ ਦੇ ਪ੍ਰਤਿਕਰਮ ਵਲੋਂ ਕੁੱਝ ਸਮਾਜ ਸੁਧਾਰ ਲਹਿਰਾਂ ਉੱਠੀਆਂ, ਨਾਮਧਾਰੀ ਲਹਿਰ ਜਿਨ੍ਹਾਂ ਵਿਚੋਂ ਇੱਕ ਸੀ।

ਇਸ ਲਹਿਰ ਦੇ ਬਾਨੀ ਬਾਬਾ ਬਾਲਕ ਸਿੰਘ ਦਾ ਜਨਮ ਜ਼ਿਲਾ ਕੈਂਬਲਪੁਰ (ਹਾਲ ਪਾਕਿਸਤਾਨ) ਦੇ ਪਿੰਡ ਸਰਵਾਲਾ ਵਿਖੇ (ਪੰਥ ਪ੍ਰਕਾਸ਼ ਅਨੁਸਾਰ ਸੰਨ 1799 ਅਤੇ ਨਾਮਧਾਰੀ ਲੇਖਕਾਂ ਅਨੁਸਾਰ 1785 ਵਿੱਚ) ਹੋਇਆ ਸੀ। ਛੋਟੀ ਉਮਰ ਤੋਂ ਹੀ ਆਪ ਨਾਮ ਦੇ ਰਸੀਏ ਪੂਰਨ ਗੁਰਸਿੱਖ ਸਨ। ਇੱਕ ਸਹਿਜਧਾਰੀ ਸਿੱਖ ਸਾਈਂ ਸਾਹਿਬ ਭਗਤ ਜਵਾਹਰ ਮਲ ਦੀ ਸੰਗਤ ਕਾਰਨ ਇਹ ਰੰਗਤ ਹੋਰ ਵੀ ਗਹਿਰੀ ਹੋ ਗਈ। ਆਪ ਨੇ ਸਤਿਸੰਗ, ਕੀਰਤਨ-ਪ੍ਰਵਾਹ ਅਤੇ ਪ੍ਰਚਾਰ ਰਾਹੀਂ ਲੋਕਾਈ ਨੂੰ ਗੁਰਮਤਿ ਗਾਡੀ-ਰਾਹ ਤੇ ਤੋਰਨ ਅਤੇ ਸਮਾਜਿਕ ਕੁਰੀਤੀਆਂ ਦੂਰ ਕਰਨ ਦਾ ਪ੍ਰਯਾਸ ਕੀਤਾ। ਸੰਨ 1828 ਤੱਕ ਆਪ ਦਾ ਹੈੱਡ ਕੁਆਰਟਰ ਪਿੰਡ ਛੋਈ (ਜਿਥੇ ਆਪ ਨੇ ਹੱਟੀ ਪਾ ਲਈ ਸੀ) ਰਿਹਾ। ਮਗਰੋਂ ਆਪ ਹਜ਼ਰੋ ਆ ਗਏ। ਆਪ ਦੇ ਤਿੰਨ ਪ੍ਰਚਾਰ ਕੇਂਦਰ ਹਜ਼ਰੋ, ਅੰਮ੍ਰਿਤਸਰ ਤੇ ਭੈਣੀ ਰਾਈਆਂ (ਜ਼ਿਲਾ ਲੁਧਿਆਣਾ) ਸਨ।

ਸੰਨ 1862 ਵਿੱਚ ਬਾਬਾ ਬਾਲਕ ਸਿੰਘ ਜੀ ਦੇ ਆਕਲ

ਚਲਾਣੇ ਮਗਰੋਂ ਭੈਣੀ ਕੇਂਦਰ ਦੇ ਮੁੱਖੀ ਬਾਬਾ ਰਾਮ ਸਿੰਘ ਜੀ ਲਹਿਰ ਦੇ ਸੰਚਾਲਕ ਬਣੇ ਆਪਨੇ ਨਾਮਧਾਰੀ ਜਥੇਬੰਦੀ ਨੂੰ ਵਧੇਰੇ ਮਜ਼ਬੂਤ ਕੀਤਾ ਅਤੇ ਬਾਬਾ ਬਾਲਕ ਸਿੰਘ ਦੇ ਮਿਸ਼ਨ ਨੂੰ ਅੱਗੇ ਵਧਾਇਆ। ਆਪ ਦੇ ਸਮੇਂ ਕੂਕਿਆਂ ਦੀ ਗਿਣਤੀ ਲੱਖਾਂ ਵਿੱਚ ਪਹੁੰਚ ਗਈ ਸੀ। ਸਿੱਖ ਰਾਜ ਦਾ ਪਤਨ ਅਤੇ ਗ਼ਦਾਰਾਂ ਦੀ ਮਿਲੀਭੁਗਤ ਨਾਲ ਅੰਗ੍ਰੇਜ਼ਾਂ ਦਾ ਪੰਜਾਬ ਉੱਤੇ ਕਬਜ਼ਾ ਹੁੰਦਾ ਆਪ ਨੇ ਅੱਖੀਂ ਦੇਖਿਆ ਸੀ, ਜਿਸ ਦਾ ਆਪ ਨੂੰ ਹਾਰਦਿਕ ਦੁੱਖ ਸੀ। ਆਪ ਨੇ ਸਰਕਾਰ ਵਿਰੁੱਧ 'ਨਾ ਮਿਲਵਰਤਨ ਅੰਦੋਲਨ' ਚਲਾ ਕੇ ਆਪਣੇ ਪੈਰੋਕਾਰਾਂ ਨੂੰ ਵਿਦੇਸ਼ੀ ਕੱਪੜੇ ਤੇ ਹੋਰ ਵਸਤਾਂ, ਸਰਕਾਰੀ ਸਕੂਲਾਂ, ਕਾਲਜਾਂ, ਕਚਹਿਰੀਆਂ, ਡਾਕ ਤੇ ਰੇਲ ਸੇਵਾਵਾਂ ਦੇ ਮੁਕੰਮਲ ਬਾਈਕਾਟ ਲਈ ਵੰਗਾਰਿਆ। ਗੁਰਮਤਿ-ਗੁੱਧੀ ਸ਼ਖ਼ਸੀਅਤ ਦੇ ਮਾਲਕ ਬਾਬਾ ਬਾਲਕ ਸਿੰਘ ਜੀ ਅਤੇ ਬਾਬਾ ਰਾਮ ਸਿੰਘ ਜੀ ਦੋਵੇਂ ਖੁਦ ਨੂੰ ਪੰਥ-ਸੇਵਕ ਤੇ ਸਮਾਜ ਸੁਧਾਰਕ ਤੋਂ ਵੱਧ ਕੁਝ ਨਹੀਂ ਸਮਝਦੇ ਸਨ ਅਤੇ ਦਸਾਂ ਪਾਤਸ਼ਾਹੀਆਂ ਤੋਂ ਬਾਅਦ ਕੇਵਲ ਗੁਰੂ ਗ੍ਰੰਥ ਸਾਹਿਬ ਦੀ ਗੁਰਤਾ ਵਿੱਚ ਹੀ ਯਕੀਨ ਰੱਖਦੇ ਸਨ। ਦੁੱਖ ਦੀ ਗੱਲ ਹੈ ਕਿ ਉਨ੍ਹਾਂ ਤੋਂ ਪਿੱਛੋਂ ਇਸ ਲਹਿਰ ਦੇ ਵਾਰਸ ਗੁਰੂ ਡੰਮ ਦੇ ਸ਼ਿਕਾਰ ਹੋ ਗਏ। ਕਿਉਂ? ਇਹ ਅੱਗੇ ਦੱਸਿਆ ਜਾਵੇਗਾ।

ਜਨਵਰੀ 1872 ਵਿੱਚ ਸੌ ਤੋਂ ਵੱਧ ਜੋਸ਼ੀਲੇ ਕੂਕਿਆਂ ਦੇ ਇੱਕ ਜੱਥੇ ਨੇ ਬਾਬਾ ਰਾਮ ਸਿੰਘ ਜੀ ਦੇ ਮਨ੍ਹਾ ਕਰਨ ਦੇ ਬਾਵਜੂਦ, ਬੁੱਚੜ ਵੱਢਣ ਦੇ ਉਦੇਸ਼ ਨਾਲ ਮਲੇਰਕੋਟਲੇ ਤੇ ਹਮਲਾ ਕਰ ਦਿੱਤਾ। ਉਥੇ ਪੁਲਿਸ ਨਾਲ ਝੜਪ ਵਿੱਚ ਕੋਤਵਾਲ ਸਮੇਤ ਅੱਠ ਪੁਲਸੀਏ ਮਾਰੇ ਗਏ ਤੇ 15 ਜ਼ਖ਼ਮੀ ਹੋਏ ਅਤੇ 7 ਕੂਕੇ ਵੀ ਜਾਨ ਤੋਂ ਹੱਥ ਧੋ ਬੈਠੇ ਤੇ 26 ਫੱਟੜ ਹੋਏ। ਜੱਥੇ ਨੇ ਤੁਰੰਤ ਉਥੋਂ ਨਿਕਲਣ ਦੀ ਕੀਤੀ। ਰਿਆਸਤ ਪਟਿਆਲਾ ਦੀ ਹੱਦ ਵਿੱਚ ਆ ਕੇ ਕੁੱਝ ਕੂਕੇ ਤਾਂ ਆਪਣੇ ਪਿੰਡਾਂ ਨੂੰ ਵਗ ਗਏ ਅਤੇ ਬਾਕੀਆਂ ਨੇ ਆਤਮ ਸਮਰਪਣ ਕਰ ਦਿੱਤਾ। ਅੰਗ੍ਰੇਜ਼ ਹਾਕਮਾਂ ਨੇ ਉਨ੍ਹਾਂ ਨੂੰ ਮਲੇਰਕੋਟਲੇ ਮੰਗਵਾ ਕੇ ਤੇ ਬਾਗੀ ਕਰਾਰ ਦੇ ਕੇ 17 ਤੇ 18 ਜਨਵਰੀ ਨੂੰ 65 ਕੂਕਿਆਂ ਨੂੰ ਤੋਪਾਂ ਨਾਲ ਉਡਾ ਦੇਣ ਦੀ ਵਹਿਸ਼ੀਆਨਾ ਕਾਰਵਾਈ ਕੀਤੀ।

ਬਾਬਾ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦੇ ਕੇ ਬਰਮਾ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ। ਉਨ੍ਹਾਂ ਦੇ ਕਈ ਸਹਾਇਕ ਵੀ ਕੈਦ ਜਾਂ ਨਜ਼ਰਬੰਦ ਕੀਤੇ ਗਏ। ਪੰਜਾਬ ਵਿੱਚ ਪੁਲਿਸ ਦੁਆਰਾ ਕੂਕਿਆਂ ਦੀ ਖ਼ੁਫੀਆਂ ਨਿਗਰਾਨੀ ਹੋਣ ਲਗ ਪਈ ਅਤੇ ਉਨ੍ਹਾਂ ਦੀ ਆਵਾਜਾਈ ਤੇ ਪਾਬੰਦੀਆਂ ਲਾ ਦਿੱਤੀਆ ਗਈਆਂ। ਇੰਦਰ ਸਿੰਘ ਚੱਕਰਵ੍ਰਤੀ ਅਨੁਸਾਰ ਭੈਣੀ ਸਾਹਿਬ ਗੁਰਦੁਆਰੇ ਦੀ ਡਿਉਢੀ ਵਿੱਚ ਪੁਲਿਸ ਦੀ ਚੌਂਕੀ ਬਿਠਾ ਦਿੱਤੀ ਗਈ ਜਿਥੇ ਇੱਕ ਥਾਣੇਦਾਰ ਤੇ ਦਸ ਸਿਪਾਹੀ ਸ਼ਾਨ ਨਾਲ ਹੁੱਕਾ ਗੁੜਗੁੜਾਇਆ ਕਰਦੇ ਸਨ ('ਕੂਕਿਆਂ ਬਾਰੇ' 1956, ਪੰਨਾ 203)।

ਇਹ ਦਰਦਨਾਕ ਭਾਣਾ ਇਤਨਾ ਅੱਚਣਚੇਤ ਵਰਤਿਆ ਸੀ ਕਿ ਕੂਕਾ ਅਵਾਮ ਲੰਬੇ ਸਮੇਂ ਤੱਕ ਇਸ ਸਦਮੇ ਤੋਂ ਉੱਪਰ ਨਾ ਉੱਠ ਸਕੇ। ਉਨ੍ਹਾਂ ਉੱਤੇ ਗਹਿਰੀ ਮਾਯੂਸੀ ਤੇ ਬੇਦਿਲੀ ਛਾ ਗਈ ਸੀ। ਕੂਕਾ ਲਹਿਰ ਨੂੰ ਕਰਾਰੀ ਸੱਟ ਵੱਜੀ ਅਤੇ ਉਹ ਬਹੁਤ ਮੱਧਮ ਪੈ ਗਈ। ਨਾਮਧਾਰੀ ਲੀਡਰ ਆਪਣੇ ਭਾਈਚਾਰੇ ਨੂੰ ਮੁੜ ਚੜ੍ਹਦੀਆਂ ਕਲਾਂ ਤੇ ਗੌਰਵ-ਭਾਵਨਾ ਪ੍ਰਦਾਨ ਕਰਨ ਅਤੇ ਲਹਿਰ ਵਿੱਚ ਨਵਾਂ ਦਮ ਭਰਨ ਲਈ ਫ਼ਿਕਰਮੰਦ ਸਨ। ਮੰਤਵ-ਪੂਰਤੀ ਲਈ ਇਹ ਪ੍ਰਚਾਰ ਅਰੰਭ ਦਿੱਤਾ ਗਿਆ ਕਿ ਕੂਕਾ ਲਹਿਰ ਦੇ ਬਾਨੀ ਅਤੇ ਸੰਚਾਲਕ ਆਗੂ ਦਰ ਅਸਲ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਸਿਲਸਿਲੇ ਦੇ ਹੀ ਮਗਰਲੇ ਗੁਰੂ ਸਾਹਿਬਾਨ ਹਨ। ਬਾਬਾ ਬਾਲਕ ਸਿੰਘ ਗਿਆਰ੍ਹਵੀ-ਪਾਤਸ਼ਾਹੀ ਅਤੇ ਬਾਬਾ ਰਾਮ ਸਿੰਘ ਬਾਰ੍ਹਵੇਂ ਪਾਤਸ਼ਾਹ ਬਣਾ ਦਿੱਤੇ ਗਏ। ਅਰਦਾਸ ਵਿੱਚ ਲੋੜੀਂਦਾ ਵਾਧਾ ਕਰ ਲਿਆ ਗਿਆ।

ਕੂਕਾ ਭਾਈਚਾਰੇ ਵਿੱਚ ਇਸ ਖ਼ੁਸ਼ਫਹਿਮੀ ਨੂੰ ਸਥਾਈ ਰੂਪ ਦੇਣ ਲਈ ਭੈਣੀ ਸਾਹਿਬ ਤੋਂ ਇਹ ਕਹਾਣੀ ਉੱਛਾਲ ਦਿੱਤੀ ਗਈ ਕਿ ਦਸਮੇਸ਼ ਪਿਤਾ ਨਾਂਦੇੜ ਜੋਤੀ ਜੋਤਿ ਨਹੀਂ ਸਮਾਏ, ਬਲਕਿ ਅਜਿਹਾ ਭੁਲੇਖਾ-ਪਾਊ 'ਨਰ-ਨਾਟਕ' ਰਚਾ ਬਲਦੀ ਚਿਤਾ ਤੋਂ ਅਲੋਪ ਹੋ ਗਏ ਸਨ ਅਤੇ ਇਕ ਸਦੀ ਤੋਂ ਵੱਧ ਸਮਾਂ ਗੁਪਤ ਵਿਚਰ ਕੇ ਆਪ ਨੇ ਛੋਈ ਜਾ ਕੇ ਗੁਰਗੱਦੀ ਬਾਬਾ ਬਾਲਕ ਸਿੰਘ ਨੂੰ ਦੇ ਦਿੱਤੀ ਸੀ। ਦਸਮੇਸ਼ ਦੇ ਕਥਿਤ ਗੁਪਤ ਵਾਸ ਦੇ ਸਬੂਤ ਉਨ੍ਹਾਂ ਨੇ ਸੁੱਖਾ ਸਿੰਘ ਕ੍ਰਿਤ ਗੁਰਬਿਲਾਸ ਪਾਤਸ਼ਾਹੀ ਦਸਵੀਂ (1797ਈ.), ਭਾਈ ਸੰਤੋਖ ਸਿੰਘ ਕ੍ਰਿਤ 'ਸ਼੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' (1843) ਮਹੰਤ ਸੁਮੇਰ ਸਿੰਘ ਕ੍ਰਿਤ 'ਪੰਥ ਪ੍ਰਕਾਸ਼' (1880ਈ.), ਵਿਚਲੀਆਂ ਮਿਥਿਹਾਸਕ ਕਥਾਵਾਂ 'ਚੋਂ ਪੇਸ਼ ਕੀਤੇ। (ਜਿਵੇਂ ਦਸਮੇਸ਼ ਦੇ ਸੰਸਕਾਰ ਵਾਲੀ ਸਵੇਰ ਇੱਕ ਸਾਧੂ ਤੇ ਲਕੜਹਾਰੇ ਨੂੰ ਜੰਗਲ ਵਿੱਚ ਗੁਰੂ ਸਾਹਿਬ ਦੇ ਦਰਸ਼ਨ ਹੋਣੇ, ਕੁਝ ਦਿਨਾਂ ਬਾਅਦ ਅੱਧੀ ਰਾਤ ਵੇਲੇ ਘੋੜੇ ਤੇ ਉੱਡਦੇ ਹੋਏ ਸਤਾਰਾ ਬੰਦ ਕਿਲ੍ਹੇ ਵਿੱਚ ਦਾਖਲ ਹੋਣਾ ਅਤੇ ਦੋ ਕੈਦੀ ਭਰਾਵਾਂ ਨੂੰ ਰਕਾਬਾਂ ਫੜਾ ਕੇ ਉਡਾਉਂਦੇ ਹੋਏ 12 ਕੋਹ ਦੂਰ ਜਾ ਉਤਾਰਨਾ, ਸਮੇਂ-ਸਮੇਂ ਜੰਗਾਂ-ਜੁੱਧਾਂ ਵਿੱਚ ਸਿੰਘਾਂ ਦੀ ਮਦਦ ਲਈ ਆਉਣਾ, ਪਿਸ਼ੌਰ ਤੇ ਕਾਬੁਲ ਦੇ ਦੌਰੇ ਤੇ ਜਾਉਣਾ ਆਦਿ)

ਉਪਰੋਕਤ ਕਹਾਣੀ ਭੋਲੇ-ਭਾਲੇ ਕੂਕਾ ਜਨ ਸਧਾਰਨ

ਦੀ ਤਸੱਲੀ ਲਈ ਤਾਂ ਕਾਫੀ ਸੀ, ਪਰੰਤੂ ਇਸ ਨੂੰ ਸਾਰਵਲੌਕਿਕ ਕਰਨ ਤੋਂ ਪਹਿਲੇ ਕੂਕਾ ਪ੍ਰਚਾਰਕ ਹੋਰ ਨਿੱਗਰ ਮਸਾਲੇ ਦੀ ਭਾਲ ਵਿੱਚ ਸਨ। ਭਾਈ ਕਾਨ੍ਹ ਸਿੰਘ ਦੇ ਲੇਖ 'ਚੋ ਬਾਬਾ ਅਜਾਪਾਲ ਸਿੰਘ ਦਾ ਪਾਤਰ ਲੱਭ ਪੈਣ ਤੇ ਉਨ੍ਹਾਂ ਨੂੰ ਜਾਪਿਆ ਕਿ ਕਹਾਣੀ ਵਿੱਚ ਸਪੱਸ਼ਟਤਾ ਤੇ ਲਗਾਤਾਰਤਾ ਆ ਗਈ ਹੈ ਅਤੇ ਉਨ੍ਹਾਂ ਨੇ ਖੁਲ ਕੇ ਪ੍ਰਚਾਰਨਾ ਸ਼ੁਰੂ ਕਰ ਦਿੱਤਾ ਕਿ ਦਸਮੇਸ਼ ਪਿਤਾ ਨੇ ਬਾਬਾ ਅਜਾਪਾਲ ਸਿੰਘ ਦੇ ਰੂਪ ਵਿੱਚ ਬਾਬਾ ਬਾਲਕ ਸਿੰਘ ਨੂੰ ਗੁਰਗੱਦੀ ਦਿੱਤੀ ਸੀ।

4) ਅਕਤੂਬਰ 1708 ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਨਾਂਦੇੜ ਜੋਤੀ ਜੋਤਿ ਸਮਾਉਣਾ ਅਤੇ ਇਸ ਤੋਂ ਪਹਿਲੇ ਗੁਰੂ ਗ੍ਰੰਥ ਸਾਹਿਬ ਨੂੰ ਸਦਾ ਲਈ ਗੁਰਗੱਦੀ ਦੇਣਾ ਪ੍ਰਮਾਣਿਕ ਇਤਿਹਾਸਕ ਤੱਥ ਹਨ। ਇਸ ਵਿਸ਼ੇ ਤੇ ਵਿਸਤ੍ਰਿਤ ਜਾਣਕਾਰੀ ਪਾਠਕ 'ਗੁਰਮਤਿ ਪ੍ਰਕਾਸ਼' ਦੇ ਅਕਤੂਬਰ 2012 ਅੰਕ ਵਿੱਚ ਮੇਰੇ ਲੇਖ 'ਗੁਰੂ ਮਾਨਿਓ ਗ੍ਰੰਥ' 'ਚੋਂ ਲੈ ਸਕਦੇ ਹਨ।

ਨਾਮਧਾਰੀ ਨਕਲੀ ਇਤਿਹਾਸਕਾਰਾਂ ਦਾ ਉਪਰੋਕਤ ਦਾਵ੍ਹਾ ਸਰਾਸਰ ਬੇਬੁਨਿਆਦ ਅਤੇ ਗੁਮਰਾਹਕੁੰਨ ਪ੍ਰਾਪੇਗੰਡਾ ਹੈ।

ਨਿਰਸੰਦੇਹ ਬਾਬਾ ਅਜਾਪਾਲ ਸਿੰਘ ਦਸਮੇਸ਼ ਨਹੀਂ ਸਨ, ਇਸ ਦੀ ਭਰਪੂਰ ਗਵਾਹੀ ਭਾਈ ਕਾਨ੍ਹ ਸਿੰਘ ਦੇ ਲੇਖ ਅਤੇ ਸਪਸ਼ਟੀਕਰਨ ਵਿੱਚ ਮੌਜੂਦ ਹੈ। ਬਾਬਾ ਜੀ ਦਸਮੇਸ਼ ਦਾ ਜ਼ਿਕਰ ਤ੍ਰਿਤੀਆ ਪੁਰਸ਼ ਵਿੱਚ ਕਰਦੇ ਸਨ, ਉਨ੍ਹਾਂ ਦੀ ਲੰਗਰ ਮਰਯਾਦਾ ਪੰਥ-ਪ੍ਰਭਾਵਿਤ ਮਰਯਾਦਾ ਤੋਂ ਭਿੰਨ ਸੀ ਅਤੇ ਉਨ੍ਹਾਂ ਦੀਆਂ ਰੁਚੀਆਂ ਤੇ ਰੁਝਾਨ ਵੀ ਅੱਡ ਸਨ। ਬਾਬਾ ਜੀ ਅਕਸਰ ਹੱਥ ਵਿੱਚ ਗੁਲੇਲ ਰੱਖਦੇ ਸਨ ਅਤੇ ਉਨ੍ਹਾਂ ਦਾ ਨਿਸ਼ਾਨਾ ਅਚੂਕ ਸੀ। ਉਹ ਨਿਪੁੰਨ ਨਗਾਰਚੀ ਸਨ ਅਤੇ ਅਕਸਰ ਰਾਤ ਭਰ ਇਸ ਸ਼ੁਗਲ ਵਿੱਚ ਵਿਅਸਤ ਰਹਿੰਦੇ ਸਨ। ਖ਼ਾਲਸਾ ਦਸਮੇਸ਼ ਦੀ 'ਜਾਨ ਕੀ ਜਾਨ ਅਤੇ ਪਿੰਡ-ਪ੍ਰਾਨ' ਸੀ ਪਰੰਤੂ ਪ੍ਰੇਮੀ ਸਿੰਘਾਂ ਨੂੰ ਬਾਬਾ ਜੀ ਦੇ ਦਰਸ਼ਨ ਵੀ ਦੁਰਲੱਭ ਸਨ। ਇਨ੍ਹਾਂ ਤੱਥਾਂ ਤੋਂ ਸਪੱਸ਼ਟ ਹੈ ਕਿ ਆਪ ਦਸਮੇਸ਼ ਨਹੀਂ ਸਨ। ਨਾਮਧਾਰੀ ਲਿਖਾਰੀਆਂ ਦਾ ਇਹ ਦਾਵ੍ਹਾ ਹੈ ਕਿ ਦਸਮੇਸ਼ ਨੇ ਜੋਤੀ ਜੋਤਿ ਸਮਾਉਣ ਦਾ ਕਥਿਤ 'ਨਰਨਾਟਕ' ਮੁਗ਼ਲ ਹਕੂਮਤ ਦੀ ਅੱਖੀਂ ਘੱਟਾਂ ਪਾਉਣ ਦੇ ਉਦੇਸ਼ ਨਾਲ ਰਚਾਇਆ ਸੀ ਤਾਂ ਜੁ ਆਪ ਰੂਪੋਸ਼ ਰਹਿ ਕੇ ਉਸ ਵਿਰੁੱਧ ਸੰਘਰਸ਼ ਜਾਰੀ ਰੱਖ ਸਕਣ। ਪਰ ਇਸ ਗੱਲ ਦਾ ਉਨ੍ਹਾਂ ਕੋਲ ਕੋਈ ਜਵਾਬ ਨਹੀਂ ਕਿ ਪੰਜਾਬ ਵਿੱਚ ਸਿੱਖ ਰਾਜ ਸਥਾਪਤ ਹੋ ਜਾਣ ਮਗਰੋਂ ਵੀ ਆਪ ਕਿਉਂ-ਨਾਭੇ ਦੀ ਝਿੜੀ ਵਿੱਚ ਛੁਪੇ ਰਹੇ ਜੇਕਰ ਬਾਬਾ ਅਜਾਪਾਲ ਸਿੰਘ ਸੱਚਮੁੱਚ ਦਸਮੇਸ਼ ਸਨ ਅਤੇ ਉਚੇਚੇ ਤੌਰ ਤੇ ਬਾਬਾ ਬਾਲਕ ਸਿੰਘ ਨੂੰ ਗੁਰਗੱਦੀ ਦੇਣ ਛੋਈ ਗਏ ਸਨ ਤਾਂ ਭਾਈ ਕਾਨ੍ਹ ਸਿੰਘ ਦੇ ਲੇਖ ਵਿੱਚ ਇਸ ਦਾ ਜ਼ਿਕਰ ਜ਼ਰੂਰ ਹੁੰਦਾ ਅਤੇ ਨਾਭਾ ਨਾਮਧਾਰੀਆਂ ਦਾ ਪਾਵਨ ਤੀਰਥ ਅਸਥਾਨ ਬਣ ਜਾਣਾ ਸੁਭਾਵਕ ਸੀ ਪਰ ਅਜਿਹਾ ਨਹੀਂ ਹੋਇਆ। ਬਾਬਾ ਬਾਲਕ ਸਿੰਘ ਜੀ ਬਾਬਾ ਅਜਾਪਾਲ ਸਿੰਘ ਦੇ ਅਕਾਲ ਚਾਲਣੇ ਤੋਂ ਬਾਅਦ 50 ਸਾਲ ਜ਼ਿੰਦਾ ਰਹੇ, ਪਰ ਨਾਭਾ ਡੇਰੇ ਨੂੰ ਆਪ ਦੀ ਚਰਨ ਛੋਹ ਪ੍ਰਾਪਤ ਨਹੀਂ ਹੋਈ। ਬਾਬਾ ਰਾਮ ਸਿੰਘ ਜੀ ਨੇ ਮਾਲਵਾ ਖੇਤਰ ਦੇ ਵਿਸਤ੍ਰਿਤ ਦੌਰੇ ਕੀਤੇ ਪਰ ਨਾਭਾ ਡੇਰੇ ਚਰਨ ਨਹੀਂ ਪਾਏ। ਸੱਚ ਇਹ ਕਿ ਇਹ ਦੋਵੇਂ ਮਹਾਪੁਰਸ਼ ਬਾਬਾ ਅਜਾਪਾਲ ਸਿੰਘ ਨੂੰ ਜਾਣਦੇ ਵੀ ਨਹੀਂ ਸਨ।

* ਬਾਬਾ ਅਜਾਪਾਲ ਸਿੰਘ ਜੀ ਵੱਲੋਂ ਡੇਰੇ ਦੀ ਗੱਦੀ ਭਾਈ ਸਰੂਪ ਸਿੰਘ ਨੂੰ ਅਤੇ ਨਾਮਧਾਰੀ ਗੁਰੂਡੰਮ ਦੀ ਗੁਰਗੱਦੀ ਬਾਬਾ ਬਾਲਕ ਸਿੰਘ ਨੂੰ ਦੇ ਕੇ ਦੋ ਗੱਦੀਆਂ ਦਾ ਸਿਲਸਿਲਾ ਸ਼ੁਰੂ ਕਰਨ ਦੀ ਗੱਲ ਮੰਨਣ ਯੋਗ ਨਹੀਂ।

* ਬਾਬਾ ਬਾਲਕ ਸਿੰਘ ਜੀ ਦੇ ਅਕਾਲ ਚਲਾਣੇ ਤੋਂ ਮਸਾਂ ਸੱਤ ਸਾਲ ਅੰਦਰ ਉਨ੍ਹਾਂ ਦੇ ਇਕ ਪਰਮ ਸ਼ਰਧਾਲੂ ਸ਼ੌਕਾ ਰਾਮ ਨੇ ਪੁਸਤਕ 'ਪੋਥੀ ਸ਼ਰਧਾਪੂਰਨ ਬਾਲਕ ਸਿੰਘ ਜੀ ਕੀ ਸੀਹਰਫ਼ੀ' (1869ਈ) ਦੀ ਰਚਨਾ ਕੀਤੀ। ਉਸ ਵਿੱਚ ਬਾਬਾ ਅਜਾਪਾਲ ਸਿੰਘ ਦਾ ਕੋਈ ਜ਼ਿਕਰ ਨਹੀਂ। ਉਹ ਬਾਬਾ ਬਾਲਕ ਸਿੰਘ ਜੀ ਅਤੇ ਬਾਬਾ ਰਾਮ ਸਿੰਘ ਜੀ ਦਾ ਸੰਬੋਧਨ 'ਭਾਈ' ਜਾਂ 'ਭਾਈ ਸਾਹਿਬ' ਸ਼ਬਦ ਨਾਲ ਕਰਦਾ ਹੈ।

* ਕਵੀ ਸੁੱਖਾ ਸਿੰਘ, ਭਾਈ ਸੰਤੋਖ ਸਿੰਘ, ਬਾਬਾ ਸੁਮੇਰ ਸਿੰਘ ਅਤੇ ਗਿਆਨੀ ਗਿਆਨ ਸਿੰਘ, ਜਿਨ੍ਹਾਂ ਦੇ ਕਾਵਿ ਗ੍ਰੰਥਾਂ ਵਿਚਲੀਆਂ ਮਿਥਿਹਾਸਿਕ ਗਾਥਾਵਾਂ ਉਤੇ ਕੂਕਾ ਲਿਖਾਰੀਆਂ ਨੇ ਆਪਣੀ ਕਹਾਣੀ ਦੀ ਨੀਂਹ ਰੱਖੀ ਹੈ, ਬਾਬਾ ਅਜਾਪਾਲ ਸਿੰਘ ਬਾਰੇ ਉੱਕਾ ਹੀ ਚੁੱਪ ਹਨ। ਉਹ ਬਾਬਾ ਜੀ ਨੂੰ ਜਾਣਦੇ ਤੱਕ ਨਹੀਂ ਸਨ। ਬਾਬਾ ਬਾਲਕ ਸਿੰਘ ਅਤੇ ਬਾਬਾ ਰਾਮ ਸਿੰਘ ਜੀ ਦੀ ਕਿਸੇ ਲਿਖਤ ਵਿੱਚ ਵੀ ਉਨ੍ਹਾਂ ਦਾ ਕੋਈ ਜ਼ਿਕਰ ਨਹੀਂ। ਕਿਸੇ ਸਮਕਾਲੀ ਸਰਕਾਰੀ ਰਿਕਾਰਡ ਵਿੱਚ ਵੀ ਬਾਬਾ ਅਜਾਪਾਲ ਸਿੰਘ ਜੀ ਦਾ ਨਾਂ ਨਹੀਂ ਮਿਲਦਾ।

* ਬਾਬਾ ਰਾਮ ਸਿੰਘ ਜੀ ਤੋਂ ਬਾਅਦ ਦੇ ਕੂਕਾ ਲਹਿਰ ਦੇ ਸੰਚਾਲਕ ਆਗੂ ਖ਼ੁਦ ਨੂੰ ਅਤੇ ਬਾਬਾ ਬਾਲਕ ਸਿੰਘ ਜੀ ਤੇ ਬਾਬਾ ਰਾਮ ਸਿੰਘ ਜੀ ਨੂੰ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਸਿਲਸਿਲੇ ਦੇ (ਭਾਵ ਸਰਬਸਿੱਖ ਪੰਥ ਦੇ ਗੁਰੂ/ਸਤਿਗੁਰੂ ਪ੍ਰਚਾਰਨਾ ਲੋੜਦੇ

ਸਨ, ਇਸ ਲਈ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਤੋਂ ਮੁਕਰਨਾ ਉਨ੍ਹਾਂ ਲਈ ਜ਼ਰੂਰੀ ਹੋ ਗਿਆ ਸੀ। ਬਾਬਾ ਰਾਮ ਸਿੰਘ ਜੀ ਨੇ ਬਰਮਾ ਤੋਂ ਜੋ ਚਿੱਠੀਆਂ (ਹੁਕਮਨਾਮੇ) ਪੰਜਾਬ ਵਿੱਚ ਆਪਣੇ ਸੇਵਕਾਂ ਦੇ ਨਾਂ ਤੇ ਭੇਜੀਆਂ ਸਨ ਅਤੇ ਜਿਨ੍ਹਾਂ ਦਾ ਸੰਗ੍ਰਹਿ ਪਹਿਲਾਂ ਪਹਿਲ ਸੰਤ ਟਹਿਲ ਸਿੰਘ (ਨਾਮਧਾਰੀ) ਨੇ ਛਪਵਾਇਆ ਸੀ ਉਨ੍ਹਾਂ ਵਿੱਚ ਬਾਬਾ ਜੀ ਪੁਕਾਰ ਪੁਕਾਰ ਦੇ ਕਹਿੰਦੇ ਹਨ ਕਿ ਉਹ ਗੁਰੂ ਨਹੀਂ। ਉਦਾਹਰਨ ਵੱਲੋਂ ਕੁਝ ਟੂਕਾਂ ਹੇਠਾਂ ਦਿੱਤੀਆ ਜਾ ਰਹੀਆਂ ਹਨ:

* "ਗੁਰੂਆਂ ਗੁਰੂ ਗ੍ਰੰਥ ਸਾਹਿਬ ਗੁਰੂ ਹੈ। ਸ਼ਬਦ ਗੁਰੂ ਜਿਥੇ ਕੋਈ ਮਨੂੰ, ਉਧਾ ਉਥੇ ਹੀ ਭਲਾ ਹੋ ਜਾਊਗਾ। ਸਤਿ ਮੰਨਣੀ ਇਹ ਬਾਤ ਹੈ।"੧੦੧
* "ਹੋਰ ਭਾਈ, ਦਸਾਂ ਪਾਤਸ਼ਾਹੀਆਂ ਤੋਂ ਪਿੱਛੇ ਗੁਰੂ ਤਾਂ ਮਹਾਰਾਜ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇਸਥਾਪਨ ਕਰ ਗਏ ਹਨ, ਜੋ ਸਦਾ ਹੀ ਇਸਥਿਤ ਹੈ। ਹੋਰ ਗੁਰੂ ਕੋਈ ਨਹੀਂ।"55।
* ਸੰਨ 1913 ਵਿੱਚ ਕਾਹਲਾ ਸਿੰਘ ਨਾਮਧਾਰੀ ਦੀ ਪੁਸਤਕ 'ਸਿੰਘਾਂ ਨਾਮਧਾਰੀਆਂ ਦਾ ਸ਼ਹੀਦ ਬਿਲਾਸ' ਛਪੀ, ਜਿਸ ਦੇ ਪੰਨਾ 3 ਉੱਤੇ ਲੇਖਕ ਨੇ ਬਾਬਾ ਰਾਮ ਸਿੰਘ ਜੀ ਦਾ ਇਹ ਹੁਕਮ ਇਨ੍ਹਾਂ ਸ਼ਬਦਾਂ ਵਿੱਚ ਵਿਅਕਤ ਕੀਤਾ ਹੈ:

*"ਗੁਰੂ ਗ੍ਰੰਥ ਜੀ ਬਾਝੋਂ ਨਾ ਹੋਰ ਪੂਜਣ*
*ਇਹ ਹੁਕਮ ਸਾਡਾ ਵਾਰ ਵਾਰ ਵਾਰੀ।"*

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੂਕਾ ਭਾਈ ਚਾਰੇ ਵਿੱਚ 12 ਪਾਤਸ਼ਾਹੀਆਂ ਦੀ ਅਰਦਾਸ ਅਨਿਵਾਰਯ ਕਰ ਦਿੱਤੀ ਸੀ। ਸੰਨ 1934 ਵਿੱਚ ਆਪ ਨੇ ਭੈਣੀ ਸਾਹਿਬ ਵਿਖੇ ਸਰਬ ਸਿੱਖ ਇਕੱਤਰਤਾ ਕੀਤੀ ਜਿਸ ਵਿੱਚ ਮਾਸਟਰ ਤਾਰਾ ਸਿੰਘ ਸਮੇਤ ਬਹੁਤ ਸਾਰੇ ਉੱਘੇ ਪੰਥਕ ਨੇਤਾ ਵੀ ਸ਼ਾਮਲ ਹੋਏ। ਉਦੋਂ ਉਥੇ ਅਰਦਾਸ 10 ਪਾਤਸ਼ਾਹੀਆਂ ਦੀ ਹੀ ਕੀਤੀ ਜਾਂਦੀ ਰਹੀ।

ਉਪਰੋਕਤ ਸਾਰੀ ਵਿਚਾਰਧਾਰਾ ਤੋਂ ਸਿੱਧ ਹੁੰਦਾ ਹੈ ਕਿ ਬਾਬਾ ਅਜਾਪਾਲ ਸਿੰਘ ਦਸਮੇਸ਼ ਨਹੀਂ ਸਨ ਅਤੇ ਉਨ੍ਹਾਂ ਦੁਆਰਾ ਬਾਬਾ ਬਾਲਕ ਸਿੰਘ ਜੀ ਨੂੰ ਗਿਆਰਵੀਂ ਪਾਤਸ਼ਾਹੀ ਥਾਪਣ ਦੀ ਕਹਾਣੀ ਗੁਰੂ ਇਤਿਹਾਸ ਨੂੰ ਵਿਗਾੜਨ ਦੇ ਕੋਝੇ ਉਪਰਾਲੇ ਤੋਂ ਸਿਵਾ ਹੋਰ ਕੁੱਝ ਨਹੀਂ। ਇਸ ਸਮੁੱਚੇ ਵਿਸ਼ੇ ਦੀ ਵਿਸਤ੍ਰਿਤ ਜਾਣਕਾਰੀ ਪਾਠਕ ਮੇਰੀ ਪੁਸਤਿਕਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ-ਗੁਰਿਆਈ ਨਿਰਣਯ' ਵਿਚੋਂ ਲੈ ਸਕਦੇ ਹਨ, ਜੋ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ 2008 ਵਿੱਚ ਪ੍ਰਕਾਸ਼ਿਤ ਹੋਈ ਸੀ।

0172-5097102

*..........ਪੰਨਾ 3 ਦਾ ਬਾਕੀ*

ਇਸੇ ਤਰ੍ਹਾਂ ਉਹਨਾਂ ਦੀ ਰਾਜਨੀਤਿਕ ਸੋਚ ਵਿਚੋਂ ਵੀ ਇਹੀ ਸਪਸ਼ਟ ਸੰਦੇਸ਼ ਮਿਲਦਾ ਹੈ ਕਿ ਉਹ ਕ੍ਰਾਂਤੀ ਰਾਹੀਂ ਹੀ ਰਾਜ ਭਾਗ ਵਿੱਚ ਦਲਿਤਾਂ ਦਾ ਹਿੱਸਾ ਲੈਣ ਦੀ ਗੱਲ ਕਰਦੇ ਹਨ ਅਤੇ ਅਜੇਹੇ ਆਦਰਸ਼ ਰਾਜ ਦਾ ਸੁਪਨਾ ਲੈਂਦੇ ਹਨ ਜਿਸ ਵਿੱਚ ਕਿਸੇ ਨੂੰ ਕੋਈ ਦੁੱਖ ਤਕਲੀਫ਼ ਨਾ ਹੋਵੇ। ਰਾਜਾ ਫਾਲਤੂ ਦੇ ਕਰ ਨਾ ਲਵੇ, ਇਥੇ ਨਾਗਰਿਕ ਦੇ ਜਾਨ-ਮਾਲ ਦੀ ਪੂਰਨ ਸੁਰੱਖਿਆ ਦੀ ਗਰੰਟੀ ਹੋਵੇ। ਲੋਕਾਂ ਨੂੰ ਬਰਾਬਰ ਦੇ ਹੱਕ ਪ੍ਰਾਪਤ ਹੋਣ। ਲੋਕਾਂ ਨੂੰ ਕਿਸੇ ਚੀਜ਼ ਦੀ ਘਾਟ ਨਾ ਹੋਵੇ।

ਇਸ ਪ੍ਰਕਾਰ ਭਗਤ ਰਵਿਦਾਸ ਜੀ ਨੇ ਲੋਕ-ਆਗੂ ਅਤੇ ਕ੍ਰਾਂਤੀਕਾਰੀ ਆਗੂ ਵਜੋਂ ਜਿਥੇ ਸਮਾਜਿਕ ਬੁਰਾਈਆਂ ਦਾ ਵਰਨਣ ਕੀਤਾ ਹੈ ਨਾਲ ਦੀ ਨਾਲ ਇਨ੍ਹਾਂ ਬੁਰਾਈਆਂ ਦੇ ਕਾਰਨਾਂ ਨੂੰ ਸਮਝਦੇ ਹੋਏ ਇਨ੍ਹਾਂ ਤੋਂ ਮੁਕਤੀ ਦਿਵਾਉਣ ਦਾ ਵੀ ਆਦਰਸ਼ ਪੇਸ਼ ਕੀਤਾ ਹੈ।

*ਬੇਗਮ ਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥*
*ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸ਼ਾਹੀ॥*
*ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥*
*ਊਹਾਂ ਗਨੀ ਬਸਹਿ ਮਾਮੂਰ॥੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥*
*ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥*
*ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥*

ਇਸ ਤਰ੍ਹਾਂ ਇਹ ਕਹਿਣ ਵਿੱਚ ਸੰਕੋਚ ਨਹੀਂ ਕੀਤਾ ਜਾ ਸਕਦਾ ਕਿ ਭਗਤ ਰਵਿਦਾਸ ਜੀ ਇਕ ਕ੍ਰਾਂਤੀਕਾਰੀ ਭਗਤ ਸਨ ਜਿੰਨ੍ਹਾਂ ਨੇ ਬਰਾਬਰੀ ਦੇ ਹੱਕ ਦੀ ਚੇਤਨਾ ਦਾ ਸੰਦੇਸ਼ ਦਿੱਤਾ।

ਮੋ. 94652-16530

# ਪਖੰਡੀ ਬਾਬਿਆਂ ਵਿਰੁਧ ਸਰਕਾਰਾਂ ਦੀ ਸਾਜ਼ਸ਼ੀ ਚੁੱਪ ਕਿਉਂ?

*ਸੁਮੀਤ ਸਿੰਘ*

ਪੀੜ੍ਹੀ ਦਰ ਪੀੜ੍ਹੀ, ਅੰਧ-ਵਿਸ਼ਵਾਸੀ ਸੋਚ ਹੋਣ ਕਰ ਕੇ ਅਜਿਹੇ ਪਰਿਵਾਰ, ਕਈ ਵਾਰ ਅਪਣੀਆਂ ਘਰੇਲੂ ਅਤੇ ਆਰਥਿਕ ਸਮੱਸਿਆਵਾਂ ਜਿਵੇਂ ਬੱਚਾ ਨਾ ਹੋਣਾ, ਘਰ ਵਾਲੇ ਦਾ ਸ਼ਰਾਬੀ ਹੋਣਾ, ਲੰਬੀ ਬਿਮਾਰੀ, ਗਰੀਬੀ, ਘਰੇਲੂ ਕਲੇਸ਼ ਜਾਂ ਕੋਈ ਮੰਨਤ ਪੂਰੀ ਕਰਨ ਆਦਿ ਦੇ ਉਪਾਅ ਲਈ ਅਪਣੀਆਂ ਨੂੰਹਾਂ, ਧੀਆਂ, ਪਤਨੀਆਂ ਨੂੰ ਪਖੰਡੀ ਬਾਬਿਆਂ ਤੇ ਤਾਂਤਰਿਕਾਂ ਦੇ ਡੇਰਿਆਂ ਉਤੇ ਕਈ ਦਿਨ ਚੌਂਕੀਆਂ ਭਰਨ ਲਈ ਛੱਡ ਆਉਂਦੇ ਹਨ ਅਤੇ ਕੋਈ ਅਣ-ਸੁਖਾਵੀਂ ਘਟਨਾਂ ਵਾਪਰਨ ਉਤੇ ਫਿਰ ਸਾਰੀ ਉਮਰ ਪਛਤਾਉਂਦੇ ਹਨ। ਬੜੀ ਹੈਰਾਨੀ ਦੀ ਗੱਲ ਹੈ ਕਿ ਬੀਤੇ ਕੁੱਝ ਸਮੇਂ ਵਿੱਚ ਪਖੰਡੀ, ਤਾਂਤਰਿਕਾਂ, ਸਾਧਾਂ, ਬਾਬਿਆਂ ਦੇ ਡੇਰਿਆਂ ਵਿਚ, ਸੈਕਸ ਅਤੇ ਕਤਲਾਂ ਦੇ ਸਕੈਂਡਲ ਹੋਣ ਦੇ ਬਾਵਜੂਦ, ਲੋਕਾਂ ਦੀ ਮਾਨਸਿਕਤਾ ਵਿਚ ਅਜਿਹੇ ਅਪਰਾਧੀਨੁਮਾ ਬਾਬਿਆਂ ਪ੍ਰਤੀ ਸ਼ਰਧਾ ਵਿਚ ਕੋਈ ਕਮੀ ਨਹੀਂ ਆ ਰਹੀ ਅਤੇ ਲਾਈ-ਲੱਗ ਬਣ ਕੇ ਅਜੇ ਵੀ ਇਨ੍ਹਾਂ ਲੋਟੂ, ਪਖੰਡੀਆਂ ਦੇ ਅੱਗੇ ਨੱਕ, ਮੱਥੇ ਰਗੜਦੇ ਵੇਖੇ ਜਾ ਸਕਦੇ ਹਨ। ਇਸ ਤੋਂ ਇਲਾਵਾ ਸਾਡੀ ਸਿੱਖਿਆ ਪ੍ਰਣਾਲੀ ਵਿਚ ਅੱਜ ਵੀ, ਅੰਗਰੇਜ਼ਾਂ ਦੇ ਵੇਲਿਆਂ ਤੋਂ ਚਲੇ ਆ ਰਹੇ ਉਹੀ ਰੂੜੀਵਾਦੀ ਅਤੇ ਮਿਥਿਹਾਸਕ ਪਾਠਕ੍ਰਮ ਪੜ੍ਹਾਏ ਜਾ ਰਹੇ ਹਨ ਜਿਹੜੇ ਵਿਦਿਆਰਥੀਆਂ ਨੂੰ ਅੰਧ-ਵਿਸ਼ਵਾਸੀ ਬਣਾਉਣ ਦੇ ਨਾਲ-ਨਾਲ ਉਨ੍ਹਾਂ ਵਿੱਚ ਵਿਗਿਆਨਕ ਸੋਚ, ਸਵੈ-ਵਿਸ਼ਵਾਸ ਅਤੇ ਸੰਘਰਸ਼ ਦੀ ਭਾਵਨਾ ਪੈਦਾ ਹੋਣ ਤੋਂ ਰੋਕਦੇ ਹਨ। ਅਸਲ ਵਿਚ ਸਾਡੀਆਂ ਹਾਕਮ ਜਮਾਤਾਂ ਵਲੋਂ ਸਾਡੇ ਆਲੇ-ਦੁਆਲੇ ਦਾ ਸਮੁੱਚਾ ਮਾਹੌਲ, ਜਾਣ-ਬੁੱਝ ਕੇ ਅੰਧ -ਵਿਸ਼ਵਾਸੀ ਬਣਾ ਦਿਤਾ ਗਿਆ ਹੈ। ਮਿਸਾਲ ਵਜੋਂ ਸਵੇਰੇ ਸ਼ਾਮ ਟੀ.ਵੀ. ਚੈਨਲਾਂ ਉੱਤੇ ਪ੍ਰਸਾਰਤ ਹੁੰਦੇ ਅੰਧ-ਵਿਸ਼ਵਾਸੀ ਤੇ ਅਸ਼ਲੀਲ ਲੜੀਵਾਰ, ਫਿਲਮਾਂ ਤੇ ਇਸ਼ਤਿਹਾਰ, ਪਖੰਡੀ ਬਾਬਿਆਂ, ਤਾਂਤਰਿਕਾਂ ਤੇ ਜੋਤਸ਼ੀਆਂ ਦੀ ਗ਼ੈਰ-ਕਾਨੂੰਨੀ ਇਸ਼ਤਿਹਾਰਬਾਜ਼ੀ, ਜੋਤਿਸ਼, ਰਾਸ਼ੀਫ਼ਲ ਤੇ ਵਾਸਤੂ-ਸ਼ਾਸਤਰ ਦਾ ਰੋਜਾਨਾ ਅੰਧ-ਵਿਸ਼ਵਾਸੀ ਪ੍ਰਚਾਰ, ਮੰਗਲਵਾਰ, ਵੀਰਵਾਰ ਅਤੇ ਸ਼ਨਿਚਰਵਾਰ ਨੂੰ ਸਮਾਧਾਂ ਉਤੇ ਲਾਈਲੱਗ ਲੋਕਾਂ ਦੀਆਂ ਭੀੜਾਂ ਅਤੇ ਲੋਕਾਂ ਦੀਆਂ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਦਾ ਹੱਲ ਕਰਨ ਅਤੇ ਮਨਚਾਹੀਆਂ ਖਾਹਿਸ਼ਾਂ ਪੂਰੀਆਂ ਕਰਨ ਦੀ ਗਾਰੰਟੀ ਦਿੰਦੀਆ ਝੂਠ ਤੇ ਲੁੱਟ ਦੀਆਂ ਖੁਲ੍ਹੀਆਂ ਦੁਕਾਨਾਂ ਆਦਿ ਸੱਭ ਕਿਸੇ ਚੰਗੇ-ਭਲੇ ਵਿਅਕਤੀ ਦੀ ਮਾਨਸਿਕਤਾ ਨੂੰ ਬੀਮਾਰ ਤੇ ਕਮਜੋਰ ਕਰ ਰਹੇ ਹਨ। ਇਸੇ ਤਰ੍ਹਾਂ ਆਰਥਿਕ, ਸਮਾਜਿਕ, ਨਾ-ਬਰਾਬਰੀ, ਔਰਤ-ਮਰਦ ਨਾ ਬਰਾਬਰੀ, ਨਾਇਨਸਾਫ਼ੀ, ਨਸ਼ਿਆਂ ਦੀ ਬਹੁਤਾਤ, ਗ਼ਰੀਬੀ, ਬੇਰੁਜ਼ਗਾਰੀ, ਸੈਕਸ ਸਮੱਸਿਆਵਾਂ ਆਦਿ ਗੰਭੀਰ ਅਲਾਮਤਾਂ ਕਿਸੇ ਵਿਅਕਤੀ ਨੂੰ ਅੰਧ-ਵਿਸ਼ਵਾਸੀ ਅਤੇ ਫਿਰ ਮਾਨਸਿਕ ਰੋਗੀ ਬਣਾਉਣ ਦਾ ਮਾਹੌਲ ਪੈਦਾ ਕਰਦੀਆਂ ਹਨ ਅਤੇ ਉਹ ਇਨ੍ਹਾਂ ਸਮੱਸਿਆਵਾਂ ਅਤੇ ਘਟਨਾਵਾਂ ਨੂੰ ਕਿਸਮਤ, ਪ੍ਰਮਾਤਮਾ ਜਾਂ ਪਿਛਲੇ ਜਨਮ ਦੇ ਕਰਮਾਂ ਨਾਲ ਜੋੜ ਕੇ ਢੇਰੀ ਢਾਹ ਦੇ ਕੇ ਬੈਠ ਜਾਂਦਾ ਹੈ।

ਕੇਂਦਰ ਸਰਕਾਰ ਵਲੋਂ ਅਜਿਹੇ ਪਖੰਡੀ ਤਾਂਤਰਿਕਾਂ ਤੇ ਜੋਤਸ਼ੀਆਂ ਦੀਆਂ ਗ਼ੈਰ-ਕਾਨੂੰਨੀ ਸਰਗਰਮੀਆਂ ਉਤੇ ਰੋਕ ਲਗਾਉਣ ਲਈ 1954ਵਿਚ, ਡਰੱਗਜ਼ ਐਂਡ ਮੈਜਿਕ ਰੈਮੇਡੀਜ਼ ਇਤਰਾਜ਼ਯੋਗ ਇਸ਼ਤਿਹਾਰਬਾਜ਼ੀ ਕਾਨੂੰਨ ਲਾਗੂ ਕੀਤਾ ਗਿਆ ਸੀ ਪਰ ਮੀਡੀਏ ਵਲੋਂ ਇਨ੍ਹਾਂ ਪਖੰਡੀਆਂ ਦੀ, ਗ਼ੈਰ-ਕਾਨੂੰਨੀ ਤੇ ਝੂਠੀ ਇਸ਼ਤਿਹਾਰਬਾਜ਼ੀ ਸ਼ਰੇਆਮ ਰੋਜ਼ਾਨਾ ਕੀਤੀ ਜਾ ਰਹੀ ਹੈ, ਜਿਸ ਤੋਂ ਗੁਮਰਾਹ ਹੋ ਕੇ, ਬਹੁਤ ਸਾਰੇ ਗਿਆਨ ਵਿਹੂਣੇ ਤੇ ਭੋਲੇ -ਭਾਲੇ ਲੋਕ, ਇਨ੍ਹਾਂ ਪਖੰਡੀਆਂ ਦੇ ਜ਼ਾਲ ਵਿਚ ਫਸ ਜਾਂਦੇ ਹਨ। ਇਸੇ ਤਰ੍ਹਾਂ ਟੀ.ਵੀ. ਚੈਨਲਾਂ ਵਲੋਂ ਅਖੌਤੀ ਭੂਤਾਂ, ਪ੍ਰੇਤਾਂ ਕਥਿਤ ਭਟਕਦੀਆਂ ਆਤਮਾਵਾਂ, ਗ਼ੈਬੀ-ਸ਼ਕਤੀਆਂ, ਕਾਲੇ ਇਲਮ, ਚਮਤਕਾਰ ਜੋਤਿਸ਼, ਰਾਸ਼ੀਫਲ, ਤਾਂਤਰਿਕ ਤੇ ਮੰਤਰ ਵਿਦਿਆ, ਜਾਦੂ-ਟੂਣੇ, ਨੰਗੇਜਵਾਦ, ਅਸ਼ਲੀਲਤਾ ਵਿਖਾਉਣ ਅਤੇ ਬੱਚਿਆਂ ਤੇ ਔਰਤਾਂ ਵਿਚ ਮਾਨਸਿਕ ਵਿਗਾੜ ਪੈਦਾ ਕਰਨ ਵਾਲੇ ਪ੍ਰੋਗਰਾਮਾਂ, ਲੜੀਵਾਰਾਂ, ਫ਼ਿਲਮਾਂ ਅਤੇ ਇਸ਼ਤਿਹਾਰਾਂ ਦਾ ਪ੍ਰਸਾਰਣ ਕਰਕੇ, ਕੇਬਲ ਟੈਲੀਵੀਜ਼ਨ ਨੈੱਟਵਰਕ ਰੈਗੂਲੇਸ਼ਨ ਕਾਨੂੰਨ-1994 ਦੀ ਸਿੱਧੀ ਉਲੰਘਣਾ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ ਅਖੌਤੀ ਚਮਤਕਾਰੀ ਰੁਦਰਾਖ਼ਸ਼ ਪੱਥਰਾਂ, ਧਾਗੇ, ਤਵੀਤਾਂ, ਧਾਰਮਿਕ ਸੁਰੱਖਿਆ ਕਵਚਾਂ, ਨਗਾਂ, ਮੂੰਗਿਆਂ ਆਦਿ ਦੀ ਕੀਤੀ ਜਾਂਦੀ ਇਸ਼ਤਿਹਾਰਬਾਜ਼ੀ ਵੀ ਇਸੇ ਕਾਨੂੰਨ ਦੀ ਧਾਰਾ 7 ਤਹਿਤ ਬਿਲਕੁਲ ਗ਼ੈਰ-ਕਾਨੂੰਨੀ ਹੈ ਪਰ ਬੜੀ ਸ਼ਰਮ ਦੀ ਗੱਲ ਹੈ ਕਿ ਨਾ ਤਾਂ ਕੇਂਦਰੀ ਸੂਚਨਾ ਤੇ ਪ੍ਰਸਾਰਣ ਮੰਤਰਾਲੇ ਅਤੇ ਨਾ ਹੀ ਰਾਜ ਸਰਕਾਰਾਂ ਵਲੋਂ ਅਜਿਹੇ ਦੋਸ਼ੀ ਟੀ.ਵੀ. ਚੈਨਲਾਂ, ਅਖ਼ਬਾਰਾਂ, ਮੈਗਜ਼ੀਨਾਂ ਪਖੰਡੀ

ਤਾਂਤਰਿਕਾਂ ਤੇ ਜੋਤਸ਼ੀਆਂ ਵਿਰੁਧ ਕੋਈ ਕਾਰਵਾਈ ਕੀਤੀ ਜਾ ਰਹੀ ਹੈ। ਸਪੱਸ਼ਟ ਹੈ ਕਿ ਸਰਕਾਰਾਂ, ਆਪਣੇ ਹੀ ਬਣਾਏ ਹੋਏ ਕਾਨੂੰਨਾਂ ਦੀਆਂ ਧੱਜੀਆਂ ਉਡਾ ਰਹੀਆਂ ਹਨ।

ਭਾਵੇਂ ਸੰਵਿਧਾਨ ਦੀ ਧਾਰਾ 51-ਏ ਐਚ ਵਿਚ, ਦੇਸ਼ ਦੇ ਹਰ ਨਾਗਰਿਕ ਨੂੰ ਆਪਣੇ ਜੀਵਨ ਵਿੱਚ ਵਿਗਿਆਨਕ ਨਜ਼ਰੀਆ ਅਪਨਾਉਣ, ਇਨਸਾਨੀਅਤ ਦੀ ਭਾਵਨਾ ਰੱਖਣ ਅਤੇ ਆਪਣੇ ਆਲੇ-ਦੁਆਲੇ ਵਾਪਰਨ ਵਾਲੇ ਵਰਤਾਰਿਆਂ ਨੂੰ ਜਾਣਨ ਅਤੇ ਉਨ੍ਹਾਂ ਵਿਚ ਸੁਧਾਰ ਕਰਨ ਦਾ ਫ਼ਰਜ਼ ਨਿਭਾਉਣ ਦੀ ਤਾਕੀਦ ਕੀਤੀ ਗਈ ਹੈ ਪਰ ਸਾਡੀਆਂ ਹਾਕਮ ਜਮਾਤਾਂ ਅਤੇ ਮੌਕਾ-ਪ੍ਰਸਤ ਸਿਆਸੀ ਤੇ ਫ਼ਿਰਕੂ ਤਾਕਤਾਂ ਬਿਲਕੁਲ ਨਹੀਂ ਚਾਹੁੰਦੀਆਂ ਕਿ ਲੋਕ, ਵਿਗਿਆਨਕ ਸੂਝ-ਬੂਝ ਅਪਣਾ ਕੇ, ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ, ਅਖੌਤੀ ਚਮਤਕਾਰਾਂ ਅਤੇ ਬੁਨਿਆਦੀ ਸਮੱਸਿਆਵਾਂ ਦੀ ਦਲਦਲ ਵਿਚੋਂ ਬਾਹਰ ਨਿਕਲ ਕੇ, ਸਿਆਣੇ ਤੇ ਸਵੈ-ਵਿਸ਼ਵਾਸੀ ਬਣ ਸਕਣ। ਇਸ ਲਈ ਸਰਕਾਰਾਂ ਨੇ, ਲੋਕਾਂ ਨੂੰ ਅੰਧ-ਵਿਸ਼ਵਾਸਾਂ ਵਿਚ ਫਸਾ ਕੇ ਰੱਖਣ ਲਈ, ਪਖੰਡੀ ਬਾਬਿਆਂ, ਜੋਤਸ਼ੀਆਂ ਅਤੇ ਮੀਡੀਏ ਦੇ ਇਕ ਗ਼ੈਰ-ਜ਼ਿੰਮੇਵਾਰ ਹਿੱਸੇ ਨਾਲ ਯਕੀਨਨ ਕੋਈ ਮਿਲੀਭੁਗਤ ਕੀਤੀ ਹੋਈ ਹੈ ਜਿਸ ਕਾਰਨ ਇਨ੍ਹਾਂ ਪਖੰਡੀਆਂ ਦਾ ਗ਼ੈਰ-ਕਾਨੂੰਨੀ ਧੰਦਾ, ਬਿਨ੍ਹਾਂ ਕਿਸੇ ਰੋਕ-ਟੋਕ ਦੇ ਸ਼ਰੇਆਮ ਲਗਾਤਾਰ ਚਲੀ ਜਾ ਰਿਹਾ ਹੈ।

ਇਥੇ ਇਹ ਤੱਥ ਵੀ ਜ਼ਿਕਰਯੋਗ ਹੈ ਕਿ ਤਰਕਸ਼ੀਲ ਸੁਸਾਇਟੀ ਪੰਜਾਬ, ਪਿਛਲੇ 28 ਸਾਲਾਂ ਤੋਂ, ਲਗਾਤਾਰ ਅੰਧ-ਵਿਸ਼ਵਾਸਾਂ, ਵਹਿਮਾਂ-ਭਰਮਾਂ, ਅਖੌਤੀ ਚਮਤਕਾਰਾਂ, ਭੂਤਾਂ-ਪ੍ਰੇਤਾਂ, ਬੁਰੀਆਂ ਆਤਮਾਵਾਂ, ਕਾਲੇ-ਇਲਮ, ਜਾਦੂ ਟੂਣਿਆਂ, ਪੁਨਰ-ਜਨਮ, ਗ੍ਰਹਿ ਚੱਕਰਾਂ, ਧਾਗੇ-ਤਵੀਤਾਂ ਆਦਿ ਵਿਰੁੱਧ ਲੋਕਾਂ ਵਿੱਚ ਵਿਗਿਆਨਕ ਚੇਤਨਾ ਪੈਦਾ ਕਰਨ ਦਾ ਅਹਿਮ ਕਾਰਜ ਕਰ ਰਹੀ ਹੈ ਅਤੇ ਹੁਣ ਤਕ ਸੁਸਾਇਟੀ ਵਲੋਂ ਹਜ਼ਾਰਾਂ ਹੀ ਪਖੰਡੀ ਤਾਂਤਰਿਕਾਂ, ਬਾਬਿਆਂ, ਸਿਆਣਿਆਂ, ਜੋਤਸ਼ੀਆਂ ਦੀ ਕਥਿਤ ਗ਼ੈਬੀ ਸ਼ਕਤੀ ਤੇ ਕਾਲੇ ਇਲਮ ਦਾ ਜਨਤਾ ਦੀ ਕਚਹਿਰੀ ਵਿਚ ਪਰਦਾ ਫ਼ਾਸ਼ ਕਰ ਕੇ ਉਨ੍ਹਾਂ ਦਾ ਗ਼ੈਰ-ਕਾਨੂੰਨੀ ਧੰਦਾ ਬੰਦ ਕਰਵਾਇਆ ਗਿਆ ਹੈ, ਜਦਕਿ ਇਹ ਜ਼ਿੰਮੇਵਾਰੀ ਸਰਕਾਰਾਂ ਦੀ ਬਣਦੀ ਹੈ। ਇਸ ਤੋਂ ਇਲਾਵਾ ਘਰਾਂ ਵਿਚ ਅਪਣੇ ਆਪ ਅੱਗਾਂ ਲਗਣ, ਕੱਪੜੇ ਕੱਟੇ ਜਾਣ, ਖ਼ੂਨ ਦੇ ਛਿੱਟੇ ਪੈਣ, ਰੋੜੇ ਵੱਜਣ, ਵਾਲ ਕੱਟਣ ਅਤੇ ਮਾਨਸਿਕ ਕਸਰਾਂ ਦੇ ਹਜ਼ਾਰਾਂ ਗ਼ੈਰ-ਕੁਦਰਤੀ ਕੇਸ, ਵਿਗਿਆਨਕ ਢੰਗ ਤਰੀਕਿਆਂ ਰਾਹੀਂ ਸਫ਼ਲਤਾਪੂਰਵਕ ਹੱਲ ਕਰ ਕੇ ਲੋਕਾਂ ਨੂੰ ਪਖੰਡੀਆਂ ਦੀ ਲੁੱਟ-ਖਸੁੱਟ ਤੋਂ ਰਾਹਤ ਦਿਵਾਈ ਗਈ ਹੈ। ਇਸ ਤੋਂ ਇਲਾਵਾ ਤਰਕਸ਼ੀਲ ਸੁਸਾਇਟੀ ਵਲੋਂ ਆਯੋਜਿਤ ਕੀਤੇ ਜਾਂਦੇ ਤਰਕਸ਼ੀਲ ਮੇਲਿਆਂ ਵਿਚ ਅਗਾਂਹਵਧੂ ਨਾਟਕ, ਜਾਦੂ ਦੇ ਸ਼ੋਅ, ਤਰਕਸ਼ੀਲ ਸਾਹਿਤ ਤੇ ਤਰਕਸ਼ੀਲ ਮੈਗਜ਼ੀਨ ਰਾਹੀਂ ਆਮ ਲੋਕਾਂ ਨੂੰ ਜ਼ਿੰਦਗੀ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਅਤੇ ਆਪਣੀਆਂ ਸਮੱਸਿਆਵਾਂ ਦੇ ਕਾਰਨਾਂ ਦੀ ਨਿਸ਼ਾਨਦੇਹੀ ਕਰਨ ਸਬੰਧੀ ਲਗਾਤਾਰ ਜਾਗਰੂਕ ਕੀਤਾ ਜਾ ਰਿਹਾ ਹੈ ਪਰ ਬੜਾ ਅਫ਼ਸੋਸ ਹੈ ਕਿ ਕਿਸੇ ਵੀ ਸਰਕਾਰ ਨੇ ਤਰਕਸ਼ੀਲ ਲਹਿਰ ਨੂੰ ਪ੍ਰਫੁੱਲਤ ਕਰਨ ਲਈ ਕਦੇ ਕੋਈ ਪਹਿਲਕਦਮੀ ਨਹੀਂ ਕੀਤੀ। ਇਸ ਲਈ ਲੋਕਾਂ ਦੇ ਜੀਵਨ ਨੂੰ ਖ਼ੁਸ਼ਹਾਲ, ਵਿਕਸਤ ਅਤੇ ਸਿਹਤਮੰਦ ਹਾਲਤਾਂ ਨੂੰ ਬਦਲ ਕੇ ਲੋਕ-ਪੱਖੀ ਬਣਾਇਆ ਜਾਵੇ ਜਿਹੜੀਆਂ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ, ਸਮਾਜਿਕ ਬੁਰਾਈਆਂ, ਮਾਨਸਿਕ ਰੋਗਾਂ ਅਤੇ ਪਖੰਡੀ ਬਾਬਿਆਂ ਤੇ ਜੋਤਸ਼ੀਆਂ ਦੇ ਸਥਾਪਤ ਹੋਣ ਦਾ ਆਧਾਰ ਬਣਦੀਆਂ ਹਨ।

ਕੇਂਦਰ ਤੇ ਪੰਜਾਬ ਸਰਕਾਰ ਵਲੋਂ ਅਜਿਹੀਆਂ ਲੋਕ-ਪੱਖੀ ਨੀਤੀਆਂ ਲਾਗੂ ਕੀਤੀਆਂ ਜਾਣ ਜਿਨ੍ਹਾਂ ਤਹਿਤ ਹਰ ਨਾਗਰਿਕ ਨੂੰ ਜੀਵਨ ਦੀਆਂ ਬੁਨਿਆਦੀ ਸਹੂਲਤਾਂ ਆਸਾਨੀ ਨਾਲ ਪ੍ਰਾਪਤ ਹੋ ਸਕਣ ਅਤੇ ਹਰ ਕਿਸੇ ਲਈ ਪੂਰਨ ਆਜ਼ਾਦੀ, ਬਰਾਬਰੀ, ਸਮਾਜਿਕ ਨਿਆਂ ਅਤੇ ਵਿਕਾਸ ਦੇ ਮੌਕੇ ਯਕੀਨੀ ਬਣਾਏ ਜਾ ਸਕਣ। ਇਸ ਲਈ ਪੰਜਾਬ ਸਰਕਾਰ ਵਲੋਂ ਲੋਕਾਂ ਦੀ ਕਮਾਈ ਉਤੇ ਐਸ਼-ਪ੍ਰਸਤੀ ਕਰਨ ਵਾਲੇ ਵਿਹਲੜ ਪਖੰਡੀਆਂ ਦੀ ਗ਼ੈਰ-ਕਾਨੂੰਨੀ ਦੁਕਾਨਦਾਰੀ ਅਤੇ ਇਸ਼ਤਿਹਾਰਬਾਜ਼ੀ ਤੁਰੰਤ ਬੰਦ ਕਰਵਾਈ ਜਾਣੀ ਚਾਹੀਦੀ ਹੈ ਅਤੇ ਇਸ ਲਈ ਦੂਜੇ ਰਾਜਾਂ ਦੀ ਤਰਜ਼ 'ਤੇ ਅੰਧ-ਵਿਸ਼ਵਾਸੀ ਵਿਰੋਧੀ ਕਾਨੂੰਨ ਲਾਗੂ ਕਰ ਕੇ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ।

ਸਾਨੂੰ ਵੀ ਹੁਣ ਇਹ ਸਚਾਈ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਸਾਡੀਆਂ ਸਮੱਸਿਆਵਾਂ, ਬੀਮਾਰੀਆਂ ਅਤੇ ਹਾਦਸੇ, ਮੌਜੂਦਾ ਸਰਕਾਰਾਂ ਦੀ ਦੇਣ ਹਨ ਅਤੇ ਕਿਸੇ ਵੀ ਢੌਂਗੀ ਬਾਬੇ, ਸਿਆਣੇ, ਤਾਂਤਰਿਕ ਅਤੇ ਜੋਤਸ਼ੀ ਵਲੋਂ ਅਪਣੀ ਕਥਿਤ ਗ਼ੈਬੀ-ਸ਼ਕਤੀ ਜਾਂ ਕਾਲੇ ਇਲਮ 'ਜੋ ਕਿ ਹੁੰਦੇ ਹੀ ਨਹੀਂ) ਨਾਲ ਇਨ੍ਹਾਂ ਦਾ ਹੱਲ ਨਹੀਂ ਕੀਤਾ ਜਾ ਸਕਦਾ। ਵੈਸੇ ਵੀ ਇਨ੍ਹਾਂ ਕੋਲ ਅਜਿਹਾ ਕਰਨ ਦਾ ਕੋਈ ਕਾਨੂੰਨੀ ਅਧਿਕਾਰ ਨਹੀਂ ਹੈ। ਇਸ ਲਈ ਹੁਣ ਸਾਨੂੰ ਅਪਣੀ ਚੁੱਪ ਅਤੇ ਬਰਦਾਸ਼ਤ ਦੀ ਹੱਦ ਤੋੜਦੇ ਹੋਏ, ਵਿਗਿਆਨਕ ਸੋਚ ਅਤੇ ਸਵੈ-ਵਿਸ਼ਵਾਸ਼ ਦੀ ਭਾਵਨਾ ਨਾਲ ਲੈਸ ਹੋ ਕੇ, ਲੋਕ-ਪੱਖੀ ਸਮਾਜਿਕ ਤੇ ਮਾਨਸਿਕ ਤਬਦੀਲੀ ਲਈ ਸੰਘਰਸ਼ ਕਰਨਾ ਚਾਹੀਦਾ ਹੈ ਤਾਂ ਹੀ ਭਵਿੱਖ ਵਿਚ ਅਜਿਹੀਆਂ ਵਹਿਸ਼ੀ ਘਟਨਾਵਾਂ ਅਤੇ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਨੂੰ ਖ਼ਤਮ ਕੀਤਾ ਜਾ ਸਕੇ।

ਸੁਮੀਤ ਸਿੰਘ, 97792-30173

# ਸਹਿਯੋਗੀਆਂ ਦੇ ਪੱਤਰ

ਪਰਮ ਸਤਿਕਾਰ ਯੋਗ ਮੁੱਖ ਸੰਪਾਦਕ ਸਾਹਿਬ ਜੀਓ,
ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ।

ਆਪ ਜੀ ਦੇ ਬਹੁਤ ਹੀ ਹਰਮਨ ਪਿਆਰੇ ਮੈਗਜ਼ੀਨ ਲਈ ਦੋ ਨਵੇਂ ਲਿਖੇ ਗੀਤ ਭੇਜ ਰਿਹਾ ਹਾਂ ਆਸ ਕਰਦਾ ਹਾਂ ਕਿ ਆਪ ਪਸੰਦ ਕਰੋਗੇ ਅਤੇ ਜਿੰਨੀ ਜਲਦੀ ਹੋ ਸਕਿਆ ਮੈਗਜ਼ੀਨ ਵਿੱਚ ਛਾਪਣ ਦੀ ਖੇਚਲ ਕਰੋਗੇ। ਤਕਲੀਫ਼ ਲਈ ਆਪ ਜੀ ਦਾ ਤਹਿ ਦਿਲੋਂ ਧੰਨਵਾਦ ਕਰਾਂਗਾ। ਤੁਹਾਨੂੰ ਅਤੇ ਬਾਕੀ ਸਹਿਯੋਗੀਆਂ ਨੂੰ ਪੂਰਨ ਸਤਿਕਾਰ ਸਹਿਤ ਸਤਿ ਸ੍ਰੀ ਅਕਾਲ।

'ਅਮਰੀਕ ਸਿੰਘ ਤਲਵੰਡੀ'

◆◆◆◆

ਸਤਿਕਾਰ ਯੋਗ ਵੀਰ ਜੀ
ਪ੍ਰਿੰ. ਨਸੀਬ ਸਿੰਘ ਜੀਓ

ਵਾਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਕੀ ਫਤਹਿ।

ਵਾਹਿਗੁਰੂ ਜੀ ਅਗੇ ਅਰਦਾਸਾਂ ਹਨ ਆਪ ਸਾਰੇ ਚੜ੍ਹਦੀਆਂ ਕਲਾਂ ਵਿੱਚ ਹੋਵੋ ਜੀ। ਨਾਲ ਹੀ ਆਪ ਸਾਰਿਆਂ ਨੂੰ ਨਵੇਂ ਸਾਲ ਦੀ ਲੱਖ-ਲੱਖ ਵਧਾਈ ਹੋਵੇ ਜੀ। ਸਭਨਾਂ ਤੇ ਨਵਾਂ ਸਾਲ ਸੁੱਖ ਭਰਿਆ ਆਵੇ ਜੀ ਸਾਡੇ ਵੱਲੋਂ ਤਾਂ ਇਹੀ ਅਰਦਾਸਾਂ ਹਨ। ਬਾਕੀ ਆਪ ਜੀ ਵੱਲੋਂ ਭੇਜਿਆ ਮਾਸਿਕ ਪੱਤਰ ਮੈਨੂੰ ਮਿਲਦਾ ਰਹਿੰਦਾ ਹੈ ਜਿਸ ਵਿੱਚ ਚੰਗੇ ਸੁਲਜੇ ਹੋਏ ਵੀਰਾਂ ਦੇ ਲੇਖ ਛਪੇ ਹੋਏ ਪੜ੍ਹਨ ਨੂੰ ਮਿਲਦੇ ਹਨ ਨਾਲ ਹੀ ਸਾਡੇ ਵੱਲੋਂ ਆਪ ਜੀ ਦਾ ਬਹੁਤ-ਬਹੁਤ ਧੰਨਵਾਦ ਜੀ।

ਨਵੰਬਰ 2012 ਦਾ ਤੁਹਾਡਾ ਮਾਸਿਕ ਪੱਤਰ ਮਿਲਿਆ ਜਿਸ ਵਿੱਚ ਇਕ ਲੇਖ ਲਿਖਿਆ ਗਿਆ, ਮਾਸਟਰ ਸੰਤੋਖ ਸਿੰਘ ਜੀ ਵੱਲੋਂ ਜੋ ਪੰਨਾ ਨੰ: 10 ਤੋਂ 13 ਤੱਕ ਹੈ ਪਰ ਇਸ ਲੇਖ ਦੇ ਪੰਨਾ 12 ਤੋਂ ਉਪਰੋਂ ਖੱਬੇ ਪਾਸਿਓਂ ਕੁੱਝ ਲਾਈਨਾਂ ਲਿਖੀਆਂ ਹੋਈਆਂ ਜੋ ਉੱਪਰ ਤੋਂ ਨੀਚੇ ਨੂੰ ਸਾਰਾ ਪੜ੍ਹੋ ਜਿਸ ਵਿਦਵਾਨ ਨੇ ਆਪਣੇ ਖਿਆਲ ਪ੍ਰਗਟ ਕੀਤੇ ਹਨ ਇਨ੍ਹਾਂ ਹੀ ਖਿਆਲਾਂ ਵਾਲਾ ਮੈਂ ਹਾਂ ਜੀ। ਬਾਕੀ ਇਸੇ ਤਰ੍ਹਾਂ ਹੋਣ ਦਾ ਸਬੂਤ ਮੈਂ ਆਪ ਜੀ ਨੂੰ ਇਸ ਖਤ ਵਿੱਚ ਭੇਜ ਰਿਹਾ ਹਾਂ ਜੀ। ਅਖਬਾਰੀ ਖ਼ਬਰਾਂ ਦੇ ਮੁਤਾਬਕ ਵੀ ਪੜ੍ਹ ਕੇ ਵੇਖ ਲੈਣੀਆਂ ਜੀ। ਆਪਣੇ ਹੱਥੀਂ ਆਪਣਾ ਆਪੇ ਹੀ ਕਾਜ ਸਵਾਰੀਏ॥ ਦੇ ਮੁਤਾਬਕ ਗੁਰੂ ਜੀ ਦਾ ਵਾਕ ਅਪਣੇ ਮੰਨ ਅੰਦਰ ਹੀ ਵਸਾਕੇ ਹੀ ਸੇਵਾ ਚਲਦੀ ਆ ਰਹੀ ਹੈ ਜੀ ਅਗਰ ਤੁਸੀਂ ਹੋਰਨਾਂ ਸਿੱਖਾਂ ਨੂੰ ਵੀ ਸੁਚੇਤ ਕਰਨ ਦੇ ਚਾਹਵਾਨ ਹੋ ਤਾਂ ਤੁਸੀਂ ਮੇਰੇ ਵਾਰੇ ਇਨ੍ਹਾਂ ਖਬਰਾਂ ਨੂੰ ਛਾਪ ਕੇ ਆਪਣੇ ਮਾਸਿਕ ਪੱਤਰ ਵਿੱਚ ਛਾਪ ਸਕਦੇ ਹੋ ਤਾਂ ਕਿ ਹੋਰਨਾਂ ਨੂੰ ਵੀ ਪੜ੍ਹ ਸੁਣਕੇ ਉਤਸ਼ਾਹ ਪੈਦਾ ਹੋ ਸਕੇ। ਉਹ ਸਮਝਣ ਜਿਸ ਧਰਤੀ ਤੋਂ ਸਿੱਖ ਧਰਮ ਪੈਦਾ ਹੋਇਆ ਸੀ ਉੱਥੇ ਅੱਜ ਕੀ ਹਾਲਤ ਹੈ ਤੇ ਸੱਤਾਂ ਸਮੁੰਦਰਾਂ ਤੋਂ ਸਾਡੇ ਹੀ ਸਿੱਖ ਭਰਾ ਰੋਟੀ-ਰੋਜ਼ੀ ਵਾਸਤੇ ਬਾਹਰ ਗਏ ਹੋਏ ਹਨ ਤੇ ਨਾਲ-ਨਾਲ ਆਪਣੇ ਸਿੱਖ ਧਰਮ ਨੂੰ ਵੀ ਕਾਇਮ ਰੱਖਿਆ ਹੋਇਆ ਅਤੇ ਪ੍ਰਚਾਰ ਵੀ ਕਰ ਰਹੇ ਪ੍ਰਦੇਸੀ ਲੋਕਾਂ ਵਿੱਚ।ਅਸੀਂ ਪੰਜਾਬ ਵਾਲੇ ਗੂੜ੍ਹੀ ਨੀਂਦ ਸੁੱਤੇ ਹੋਏ ਹਾਂ। ਹਾਲੀਂ ਵੀ ਸਾਨੂੰ ਬਾਹਰਲੇ ਸਿੱਖਾਂ ਵਾਗੂੰ ਆਪਣੇ ਧਰਮ ਦਾ ਪ੍ਰਚਾਰ ਕਿਉਂ ਨਾ ਕਰੀਏ ਤਾਂ ਕਿ ਸਿੱਖੀ ਪ੍ਰਫੁੱਲਤ ਹੋਵੇ ਨਾਲ-ਨਾਲ ਲੋਕਾਂ ਦੀ ਸੋਚ ਵੀ ਬਦਲੇ। ਜੇ ਲੋਕਾਂ ਦੀ ਚੰਗੀ ਸੋਚਣੀ ਹੋ ਜਾਵੇ ਤਾਂ ਸਾਰੇ ਮਸਲੇ ਆਪਣੇ ਆਪ ਹੀ ਹੱਲ ਹੋ ਸਕਦੇ ਹਨ ਜੀ।

ਹੁਣ ਜੇ ਕਰ ਮੇਰੇ ਖਿਆਲਾਂ ਨਾਲ ਸਹਿਮਤ ਹੋ ਤਾਂ ਦੁਨੀਆਂ ਦੇ ਸਿੱਖਾਂ ਨੂੰ ਸੁਚੇਤ ਕਰਨ ਦੀ ਕੋਸ਼ਿਸ਼ ਕਰ ਦੇਣੀ ਜਾਂ ਨਾ ਕੋਈ ਖ਼ਿਆਲ ਹੋਵੇ ਤਾਂ ਮੇਰੀਆਂ ਗੱਲਾਂ ਲਿਖੀਆਂ ਬਾਰੇ ਇਨ੍ਹਾਂ ਮਹਿਸੂਸ ਨਾ ਕਰਨਾ ਜੀ ਮੈਂ ਭਾਵੇਂ ਇਤਨਾ ਕੋਈ ਵਿਦਵਾਨ ਜਾਂ ਕਾਵਲੀਅਤ ਰੱਖਣ ਵਾਲਾ ਇਨਸਾਨ ਨਹੀਂ। ਪਰ ਭਾਵੇਂ ਮੇਰੇ ਵਿੱਚ ਲਿਆਕਤ ਨਹੀਂ ਤਾਂ ਮੈਂ ਆਪਣੇ ਧਰਮ ਨੂੰ ਦੁਨੀਆਂ ਦੇ ਲੋਕਾਂ ਨੂੰ ਜਾਣੂ ਕਰਵਾਉਣ ਵਾਸਤੇ ਬਹੁਤ ਚਾਹਵਾਨ ਹਾਂ ਤੇ ਆਪ ਵੀ ਜਿਤਨਾ ਹੋ ਸਕਦਾ ਗੁਰਮਤਿ ਦਾ ਲਿਟਰੇਚਰ ਬਾਹਰਲੀਆਂ ਭਾਸ਼ਾਵਾਂ ਵਿੱਚ ਛਪਾ ਕੇ ਵੰਡਦੇ ਰਹਿਣਾ ਤਾਂ ਜਦੋਂ ਲੋਕ ਆਪੋ ਆਪਣੀਆਂ ਭਾਸ਼ਾਵਾਂ ਵਿੱਚ ਛਪਿਆ ਹੋਇਆ ਪੜ੍ਹਨ ਸੁਣਨਗੇ। ਬੱਸ ਆਹੀ ਚਾਹਨਾ ਹੈ ਮੇਰੀ ਤਾਂ ਪਰ ਸਾਡੀ ਸਿੱਖ ਕੌਮ ਵਿੱਚ ਬਹੁਤ ਵੱਡੀ ਘਾਟ ਇਹ ਹੈ ਕਿ ਕੋਈ ਮਿਲਵਰਤਨ ਦੇਣ ਨੂੰ ਤਿਆਰ ਨਹੀਂ ਹੈ ਤਾਂ ਇਕ ਦੂਸਰੇ ਵਾਸਤੇ ਨਫਰਤ ਸਾੜਾ ਈਰਖਾ ਇਤਨੀ ਹੈ ਕਿ ਇਕ ਦੂਸਰੇ ਦੀਆਂ ਲੱਤਾਂ ਖਿੱਚਣ ਦੀ ਬਸ ਮੈਂ ਹੀ ਹੋਵਾਂ, ਮੇਰਾ ਹੀ ਨਾ ਹੋਵੇ। ਜੇ ਕੁੱਝ ਕੋਈ ਕਰੇ ਮੇ ਰੇ ਪੁੱਛੇ ਤੋਂ ਬਿਨਾ ਨਾ ਕਰੇ। ਚੁਗਲੀ ਨਿੰਦਾ ਇਤਨੀ ਪ੍ਰਚੱਲਤ ਹੈ ਬਸ ਬੇੜਾ ਵਹਾਉਣ ਤੱਕ ਜਾਂਦੇ ਨੇ। ਗੁਰਦੁਆਰੇ ਵਾਲੇ ਚੌਧਰੀਆਂ ਦਾ

ਵੀ ਆਹੀ.ਹਾਲ ਹੈ ਹੋਣਾ ਤਾਂ ਇਹ ਚਾਹੀਦਾ ਹੈ ਕਿ ਜਹੂਦੀਆਂ ਅਤੇ ਮੁਸਲਮਾਨਾਂ ਵਾਂਗੂ ਜਾਂ ਹੌਸਲਾ ਅਫਜਾਈ ਦੇਣਾ ਪਰ ਜਿੰਨ੍ਹਾਂ ਨੇ ਸੇਵਾ ਕਰਨੀ ਹੈ। ਉਨ੍ਹਾਂ ਨੇ ਧਰਮ ਦੇ ਨਾਂ ਤੇ ਕਰੀ ਜਾਣੀ ਹੈ ਪਹਿਲਾਂ ਤਾਂ ਆਪ ਸ਼੍ਰੋਮਣੀ ਕਮੇਟੀ ਵੱਲ ਲੈ ਲਓ ਸਿੱਖ ਰਹਿਤ ਮਰਯਾਦਾ ਨੂੰ ਪੰਥ ਵੱਲੋਂ ਪ੍ਰਵਾਨ ਹੋਈ ਨੂੰ 70 ਸਾਲਾਂ ਦੇ ਕਰੀਬ ਹੋ ਚੱਲੇ ਨੇ, ਇਸ ਦਾ ਪ੍ਰਚਾਰ ਸਿੱਖ ਜਗਤ ਵਿੱਚ ਨਹੀ ਕਰ ਸਕੇ। ਹਿੰਦੋਸਤਾਨ ਤੱਕ ਜਾਂ ਗੁਰਦੁਆਰੇ ਤੱਕ ਇਸਦਾ ਪ੍ਰਚਾਰ ਕਰਨਾ ਤਾਂ ਬਹੁਤ ਦੂਰ ਵਾਲੀ ਗੱਲ ਹੈ। ਬਾਹਰਲੇ ਦੇਸ਼ਾਂ ਵਾਲੀ ਤਾਂ ਗੱਲ ਆਪ੍ਹਾਂ ਖਤਮ ਹੀ ਕਰ ਦਈਏ ਜੀ। ਬਹੁਤ ਵੱਡੀ ਕੁਰਬਾਨੀ ਕਰਨੀ ਪੈਂਦੀ ਹੈ ਇਹ ਤਾਂ ਪੰਜਾਬੀ ਤੱਕ ਖਰੜਾ ਤਿਆਰ ਨਹੀ ਕਰਦੇ। ਇਸਨੂੰ ਇੰਗਲਿਸ਼ ਵਿਚ ਤਿਆਰ ਕਰ ਸਕੇ ਹਨ। ਉਹ ਵੀ ਅੰਗਰੇਜ਼ੀ ਰਾਜ ਹੋਣ ਕਰਕੇ ਕਰਨਾ ਪੈਣਾ ਸੀ ਬਾਕੀ ਸਟੋਰਾਂ ਵਿੱਚ ਬੰਦ ਕਰਕੇ ਹੀ ਰੱਖੀਂ ਰੱਖਿਆ ਹੈ। ਹਾਲੀਂ ਵੀ ਆਹੀ ਹਾਲਤ ਹੈ ਬੇਸ਼ੱਕ ਤੁਸੀਂ ਅੱਜ ਪੁੱਛਕੇ ਵੇਖੋ ਜਥੇਦਾਰ ਸਾਹਿਬ ਨੂੰ ਸਾਨੂੰ ਕੁੱਝ ਕਾਪੀਆਂ ਸਿੱਖ ਰਹਿਤ ਮਰਯਾਦਾਂ ਦੀਆਂ ਫਰੈਂਚ ਅਤੇ ਸਪੇਨਸ ਭਾਸ਼ਾ ਵਿੱਚ ਜੇ ਹਨ ਤਾਂ ਜਰੂਰ ਭੇਜਣ ਦੀ ਕ੍ਰਿਪਾਲਤਾ ਕਰੋ ਜੀ। ਮੇਰਾ ਖਿਆਲ ਭੇਜਣ ਨਾ ਭੇਜਣ ਬਾਰੇ ਤੁਹਾਨੂੰ ਚਿੱਠੀ ਦਾ ਜਵਾਬ ਬਿਲਕੁਲ ਨਹੀਂ ਮਿਲੇਗਾ। ਹੁਣ ਤਾਂ ਕੰਮ ਈ ਖਤਮ ਹੋ ਗਿਆ। ਸਿੱਖ ਆਗੂ ਜਿੰਨ੍ਹਾਂ ਨੇ ਸਿੱਖ ਧਰਮ ਨੂੰ ਪ੍ਰਫੁੱਲਤ ਕਰਨਾ ਸੀ ਤੇ ਸਾਨੂੰ ਵੀ ਪੂਰੀਆਂ ਆਸਾਂ ਸਨ, ਉਹੋ ਹੀ ਸਿੱਖੀ ਦੇ ਦੁਸ਼ਮਣਾਂ ਨਾਲ ਜੱਫੀਆਂ ਪਾਈ ਬੈਠੇ ਹਨ। ਕਿ ਸਿੱਖ ਵਿਦਵਾਨ ਨਾਨਕ ਸ਼ਾਹੀ ਕੈਲੰਡਰ ਤਿਆਰ ਕੀਤਾ ਸੀ ਬਹੁਤ ਸਖਤ ਘਾਲਣਾ ਨੂੰ ਘਾਲ ਕੇ ਉਸਦਾ ਵੀ ਕਤਲ ਕਰਵਾ ਦਿੱਤਾ ਗਿਆ ਹੈ। ਹੁਣ ਇਸੇ ਸਿੱਖ ਰਹਿਤ ਮਰਿਯਾਦਾ ਤੇ ਅੱਖ ਹੈ। ਬਾਕੀ ਆਹ ਜਥੇਦਾਰ ਤਾਂ ਦਸ਼ਮ ਗ੍ਰੰਥ ਦੀਆਂ ਅਰਦਾਸਾਂ ਕਰਨ ਲੱਗੇ ਹੋਏ ਹਨ ਤੇ ਹਾਲੀ ਹਰਿਦੁਆਰ ਕਹਿ ਕੇ ਗਏ ਹਨ ਜੀ ਗੰਗਾ ਮਈਆ ਨਾਲ ਸਿੱਖਾਂ ਦਾ ਵੀ ਖਾਸ ਸਬੰਧ ਹੈ। ਇਸ ਉੱਲੂ ਦੇ ਪੱਠੇ ਨੂੰ ਪੁੱਛੇ ਸਿੱਖਾਂ ਨੇ ਮੱਝਾਂ ਨਿਵਾਉਣੀਆਂ ਨੇ ਗੰਗਾਂ ਮਈਆ ਵਿੱਚ। ਮਤਲਬ ਇਹ ਸਾਰਾ ਕੁੱਝ ਜਾਣਦਿਆਂ ਹੋਇਆਂ ਹਿੰਦੂਆਂ ਨੂੰ ਖੁਸ਼ ਕਰਨ ਵਾਸਤੇ ਸਭ ਕੁਝ ਕਰੀ ਜਾ ਰਹੇ ਹਨ। ਆਹ ਟੀ.ਵੀ. ਉੱਤੇ ਵੇਖਦਾ ਹਾਂ ਚੰਗੀਆਂ ਦਾੜੀਆਂ ਵਾਲੇ ਸਿੱਖ ਸਰਦਾਰ ਆਹ ਹਿੰਦੂ ਲੀਡਰਾਂ ਦੇ ਪੈਰੀਂ ਹੱਥ ਲਾਉਂਦੇ ਵੇਖੇ ਜਾ ਸਕਦੇ ਹਨ ਅਤੇ ਆਹ ਸੁਖਵੀਰ ਬਾਦਲ ਦੇ ਵੀ ਬੜੇ ਬਾਦਲ ਨੂੰ ਤਾਂ ਬਾਹਾਂ ਤੋਂ ਇਸ ਤਰ੍ਹਾਂ ਫਿਰਦੇ ਨੇ ਜਿਵੇਂ ਕਿਸੇ ਅੰਨੇ ਨੂੰ ਸਹਾਰਾ ਦਿੰਦੇ ਹੋਣ। ਆਪਦੇ ਮਾਂ-ਬਾਪ ਦੀ ਕਦੇ ਬਾਤ ਨਹੀਂ ਪੁੱਛੀ ਹੋਣੀ। ਐਥੋਂ ਪਤਾ ਲਗਦਾ ਹਾਂ ਕਿ ਸਿੱਖ ਲੀਡਰਾਂ ਦੀ ਅਤੇ ਸਿੱਖਾਂ ਦੀ ਜਮੀਰ ਮਰ ਚੁੱਕੀ ਹੈ। ਭਾਵੇਂ ਸਾਰਿਆਂ ਦੀ ਨਹੀਂ। ਹਾਲੀ ਸਿੱਖ ਹਨ ਤੁਹਾਡੇ ਵਰਗੇ ਵੀਰ ਜਿੰਨ੍ਹਾਂ ਨੇ ਆਪਣੇ ਵਲੋਂ ਫਿਰ ਸਿੰਘ ਸਭਾ ਦੇ ਬਾਨੀ ਗਿਆਨੀ ਦਿੱਤ ਸਿੰਘ ਵਰਗਿਆਂ ਨੂੰ ਅਤੇ ਪ੍ਰੋ. ਗੁਰਮੁੱਖ ਸਿੰਘ ਵਰਗਿਆਂ ਨੂੰ ਫਿਰ ਸਿੱਖ ਕੌਮ ਦੇ ਸਾਹਮਣੇ ਜਿੰਦਾ ਕਰ ਦਿੱਤਾ ਹੋਇਆ ਹੈ। ਤਕਰੀਬਨ ਸੌ ਸਾਲਾਂ ਤੋਂ ਵੱਧ ਆਪਣੀਆਂ ਲਿਖਤਾਂ ਦੇ ਰਾਹੀਂ ਸੁੱਤੀ ਕੌਮ ਨੂੰ ਜਗਾਇਆ ਸੀ ਇਹੋ ਜਿਹੇ ਜੀਵਨਾਂ ਵਾਲੇ ਸਿੱਖ ਹਾਲੀ ਵੀ ਹਨ ਕੌਮ ਵਿੱਚੋ ਖਤਮ ਨਹੀਂ ਹੋ ਸਕਦੇ। ਬਾਕੀ ਗਦਾਰ ਨੇ ਜੋ ਕੌਮ ਬਰਬਾਦ ਕਰਨ ਉੱਤੇ ਤੁਲੇ ਹੋਏ ਹਨ। ਆਪਣੀਆਂ ਕੁਰਸੀਆਂ ਕਾਇਮ ਰੱਖਣ ਦੇ ਵਾਸਤੇ। ਵੇਖੋ ਹਫਤਾ ਕਿ ਹੋਇਆ ਛਰਹੇਟਾ ਵਿੱਚ ਸਿੱਖ ਠਾਣੇਦਾਰ ਨੂੰ ਗੁੰਡੇ ਗੋਲੀਆਂ ਮਾਰਕੇ ਖਤਮ ਕਰਤਾ ਸਿਰਫ ਉਹ ਆਪਣੀ ਲੜਕੀ ਦੀ ਇੱਜਤ ਬਚਾਉਣ ਵਾਸਤੇ ਹੀ ਸਾਮਹਣੇ ਆਂਇਆ ਸੀ ਫਿਰ ਲੜਕੀ ਰੋ-ਰੋ ਕੁਰਲਾ ਰਹੀ ਸੀ ਮੇਰੇ ਪਿਤਾ ਨੂੰ ਹਸਪਤਾਲ ਪਹੁੰਚਾਓ। ਉਥੇ ਸਾਰੇ ਸਿੱਖ ਹੀ ਸਨ ਵੇਖ ਰਹੇ ਉਸ ਲੜਕੀ ਦੀ ਕੁਰਲਾਹਟ ਨੂੰ। ਗਲੀ ਅਸੀਂ ਆਪਣੇ -ਆਪ ਨੂੰ ਬੜੇ ਫਖ਼ਰ ਨਾਲ ਬੰਦੀ ਛੋੜ ਅਖਵਾ ਰਹੇ ਹਾਂ। ਅਸੀਂ ਲੋਕ ਕੁੜੀਆਂ ਦੀਆਂ ਇੱਜਤਾਂ ਬਚਾਉਂਦੇ ਰਹੇ ਹਾਂ। ਅੱਜ ਸਿੱਖ, ਸਿੱਖਾਂ ਦੀਆਂ ਕੁੜੀਆਂ ਨੂੰ ਕੀ ਕੁੱਝ ਕਰ ਰਹੇ ਹਨ; ਉਥੇ ਇਤਨੇ ਸਿੱਖ ਵੇਖ ਰਹੇ ਸਨ ਉਸ ਗੁੰਡੇ ਜਿਸਨੂੰ ਰਾਣਾ ਕਹਿੰਦੇ ਨੇ, ਫੜਕੇ ਕੁਟਾਪਾ ਨਾ ਕਰ ਸਕੇ। ਸਾਰੇ ਕੱਠੇ ਹੋ ਕੇ ਪੈ ਜਾਂਦੇ, ਉਹ ਕੀ ਕਰ ਸਕਦਾ ਸੀ ਪਰ ਜਿਹੜੀਆਂ ਕੌਮਾਂ ਨੂੰ ਅਸੀਂ ਬੁਝਦਿਲ ਸਮਝੀ ਬੈਠੇ ਸਾਂ, ਅੱਜ ਕੋਈ ਸਿੱਖ ਦਾ ਮੁੰਡਾ ਉਨ੍ਹਾਂ ਦੀਆਂ ਲੜਕੀਆਂ ਛੇੜਕੇ ਵੇਖੇ, ਜੇ ਨਾ ਸਾਰਾ ਬਜਾਰ ਹਿੰਦੂਆਂ ਦਾ ਟੁੱਟਕੇ ਨਾ ਪੈ ਜਾਵੇ, ਉਸ ਦੀ ਹੱਡੀ-ਪਸਲੀ ਸਾਬਤ ਨਹੀਂ ਮਿਲੇਗੀ। ਪਰ ਲੱਖ ਲਾਹਨਤ ਹੈ ਮੇਰੇ ਪੰਜਾਬ ਦਾ ਰਾਜ ਅਖਾਉਣ ਵਾਲਿਆਂ ਦੇ ਆਪਣੇ ਆਪ ਨੂੰ ਜਿੰਨ੍ਹਾਂ ਨੇ ਗੁੰਡਾ ਰਾਜ ਪੰਜਾਬ ਕਰ ਦਿੱਤਾ ਹੋਇਆ ਹੈ। ਸਿਰਸਾ ਵਿੱਚ ਕੀ ਕੁੱਝ ਹੋ ਰਿਹਾ ਹੈ 1984 ਦੀ ਨਸਲ ਕੁਸ਼ੀ ਦਾ ਅਸੀਂ ਇਨਸਾਫ ਮੰਗਦੇ ਹਾਂ ਅੱਜ ਸਾਡੇ ਲੀਡਰ ਚੁੱਪ ਧਾਰੀ ਬੈਠੇ ਨੇ। ਬਦਮਾਸ਼ਾਂ ਨੂੰ ਬਾਲ ਠਾਕਰੇ ਵਰਗੇ ਦਾ ਵਿਧਾਨ ਸਭਾ ਵਿੱਚ ਪੰਜਾਬ ਸਰਕਾਰ ਸਨਮਾਨ ਕਰ ਰਹੀ ਹੈ ਜਿਹੜਾ ਬੰਬੇ ਵਿੱਚ ਬਿਹਾਰੀਆਂ ਨੂੰ ਜਾਂ ਹੋਰਨਾਂ ਨੂੰ ਬਣਨ ਤੋਂ ਮਜ਼ਬੂਰ ਕਰਦਾ ਰਿਹਾ ਹੈ। ਤੇ ਇੰਡੀਆ ਸਰਕਾਰ ਗੰਨਾ ਦੀ ਸਲਾਮੀ ਦੇ ਰਹੀ ਹੈ। ਕਿਤਨੀ ਸ਼ਰਮ ਵਾਲੀ ਗੱਲ ਹੈ ਤੇ ਭਿੰਡਰਾਂ ਵਾਲੇ ਨੂੰ ਫੌਜਾਂ ਚਾੜ੍ਹਕੇ ਸ਼ਹੀਦ ਕਰ ਦਿੱਤਾ। ਹਜ਼ਾਰਾਂ

ਬੇਕਸੂਰ ਮਾਰ ਦਿੱਤੇ ਗਏ। ਹਾਲੀ ਵੀ ਮੋਹਨ ਸਿੰਘ ਵਰਗੇ ਕਨੇਡਾ ਆ ਕੇ ਕਹਿ ਗਏ ਨੇ ਸਿੱਖਾਂ ਤੇ ਪੂਰੀ ਨਜਰ ਰੱਖਣੀ ਚਾਹੀਦੀ ਹੈ। ਕੈਨੇਡਾ ਵਿੱਚ ਹੁਣ ਕੈਨੇਡਾ ਪ੍ਰਧਾਨ ਮੰਤਰੀ ਪੰਜਾਬ ਆਇਆ ਸੀ ਪਟਿਆਲੇ ਵਾਲੇ ਦੀ ਘਰ ਵਾਲੀ ਸਿੱਖਾਂ ਵਾਰੇ ਕੁੱਝ ਬੋਲਦੀ ਸੀ ਪਰ ਕੈਨੇਡਾ ਦੇ ਪ੍ਰਧਾਨ ਮੰਤਰੀ ਨੇ ਠੋਕ ਕੇ ਜਵਾਬ ਦਿੱਤਾ ਸਿੱਖਾਂ ਨੂੰ ਅੱਤਬਾਦੀ ਕਹਿਣ ਵਾਲਿਆਂ ਨੂੰ ਪਹਿਲਾਂ ਸੌ ਵਾਰ ਸੋਚਣਾ ਚਾਹੀਦਾ ਹੈ ਕਿ ਕਹਿਣ ਤੋਂ ਹਰ ਬੰਦੇ ਨੂੰ ਸਾਡੇ ਕੈਨੇਡਾ ਬੋਲਣ ਦੀ ਅਜ਼ਾਦੀ ਹੈ ਅਤੇ ਆਪਣੇ ਹੱਕ ਮੰਗਣ ਦੇ ਅਧਿਕਾਰ ਹਨ ਅਤੇ ਪਬਲਿਕ ਵਾਸਤੇ ਕਾਲੇ ਕਾਨੂੰਨ ਬਨਾਉਣੇ। ਇਸ ਨਾਲ ਸਹਿਮਤ ਨਹੀਂ ਹਾਂ। ਇਹ ਪੱਕੇਸ਼ਾਹੀ ਇੰਡੀਆ ਵਿੱਚ ਚਲ ਸਕਦੀ ਹੈ ਪਰ ਸਾਡੇ ਦੇਸ਼ ਕੈਨੇਡਾ ਵਿੱਚ ਨਹੀਂ ਚਲ ਸਕਦੀ ਸਭ ਬਰਾਬਰ ਦੇ ਹਨ।

**ਗੁਰਦੇਵ ਸਿੰਘ ਬਾਠ**
**ਸਰੀ, ਬੀ.ਸੀ. ਕੈਨੇਡਾ**

♦♦♦♦

ਪਰਮ ਸਤਿਕਾਰ ਯੋਗ ਤੇ ਮਹਾਨ ਵਿਦਵਾਨ ਵੀਰ ਨਸੀਬ ਸਿੰਘ ਜੀਓ, ਗੁਰੂ ਫਤਿਹ।

HAPPY NEW YEAR TO ALL OF YOU

ਦਸੰਬਰ ਅੰਕ ਦਾ ਕਵਰ ਪੇਜ਼ ਬੜਾ ਹੀ ਸੁੰਦਰ ਤੇ ਆਕਰਸ਼ਿਤ ਹੈ। ਐਸੀਆਂ ਮਹਾਨ ਕੁਰਬਾਨੀ ਕਰਨ ਵਾਲੀਆਂ ਜ਼ਿੰਦਾਂ ਹੀ ਸਾਨੂੰ Motivate ਕਰਦੀਆਂ ਹਨ। ਇਨ੍ਹਾਂ ਦੀ ਬਦੌਲਤ ਅੱਜ ਅਸੀਂ ਹਾਂ। ਵਾਹਿਗੁਰੂ ਜੀ ਨੇ ਆਪ ਨੂੰ ਕਾਵਿ ਰਚਨਾ ਦੀ ਦਾਤ ਨਾਲ ਵੀ ਸ਼ੁਸੋਭਿਤ ਕੀਤਾ ਹੈ। Congrates ਇਹ ਕਵਿਤਾ ਮਨ ਨੂੰ ਟੁੰਬਦੀ ਹੈ। ਮੇਰੀ ਇਹ ਇੱਛਾ ਹੈ ਕਿ ਸਾਡੀਆਂ ਗੁਰਬਾਣੀ ਕਲਾਸਾਂ ਵਿੱਚ ਸਭ ਬੱਚਿਆਂ ਨੂੰ ਇਹ ਕਵਿਤਾ ਯਾਦ ਕਰਾਈਏ।

ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਪੁਰਬ ਲਈ ਇਕ ਆਰਟੀਕਲ ਭੇਜ ਰਹੀ ਹਾਂ। ਇਹ ਆਰਟੀਕਲ ਸਾਡੀ ਬੁੱਕ ''ਗੁਰ ਜੈਸਾ ਨਾਹੀਂ ਕੋ ਦੇਵ ਵਿਚੋਂ ਹੈ ਅਤੇ ਬੱਚਿਆਂ ਦੇ ਲੈਵਲ ਦਾ ਹੈ। ਅੱਜ ਸਾਨੂੰ ਲੋੜ ਹੈ ਬੱਚਿਆਂ ਨੂੰ ਕੈਚ ਕਰੀਏ। ਪਾਠਕਾਂ ਦੇ ਫਾਇਦੇ ਲਈ ਆਪ ਇਸ ਨੂੰ ਛਾਪ ਸਕਦੇ ਹੋ।

ਹਾਰਦਿਕ ਧੰਨਵਾਦ ਸਹਿਤ।

ਸਤਿਨਾਮ ਕੌਰ
ਮੁੰਬਈ

ਸੰਪਾਦਕ ਸਾਹਿਬ,
ਭਾਈ ਦਿੱਤ ਸਿੰਘ ਪੱਤ੍ਰਿਕਾ
ਕਜਹੇੜੀ।

ਫੋਨ ਤੇ ਹੋਈ ਗੱਲ ਬਾਤ ਦੇ ਹਵਾਲੇ ਨਾਲ ਬੇਨਤੀ ਹੈ ਕਿ ਆਪਣੇ ਖੋਜ਼ ਪੱਤਰ (Research Article) ਦੀ ਫੋਟੋਸਟੇਟ ਕਾਪੀ 'ਬਾਬਾ ਅਜਾਪਾਲ ਸਿੰਘ ਜੀ ਇਤਿਹਾਸ ਤੇ ਮਿਥਿਹਾਸ' ਭੇਜ ਰਿਹਾ ਹਾਂ। ਇਸ ਨੂੰ ਛੇਤੀ ਪੱਤ੍ਰਿਕਾ ਵਿੱਚ ਛਾਪਣ ਦੀ ਕ੍ਰਿਪਾਲਤਾ ਕਰਨੀ। ਧੰਨਵਾਦੀ ਹੋਵਾਂਗਾ।

ਲੇਖ ਵਾਚਨ ਉਪਰੰਤ ਇਸ ਨੂੰ ਛਾਪਣ ਸਾਰ ਆਪ ਦਾ ਜੋ ਵੀ ਫੈਸਲਾ ਹੋਵੇ, ਫੋਨ ਤੇ ਸੂਚਿਤ ਕਰਨ ਦੀ ਖੇਚਲ ਜਰੂਰ ਕਰਨੀ ਤਾਂ ਜੋ ਨਾ ਛਪਣ ਦੀ ਸੂਰਤ ਵਿੱਚ ਮੈਂ ਇਸ ਨੂੰ ਹੋਰ ਕਿਸੇ ਰਸਾਲੇ ਨੂੰ ਭੇਜ ਸਕਾਂ। ਆਪ ਜੀ ਦੀ ਪ੍ਰਵਾਨਗੀ ਹੋਣ ਦੀ ਸੂਰਤ ਵਿੱਚ ਮੂਲ ਦਸਤਾਵੇਜ਼ ਵੀ ਆਪ ਨੂੰ ਭੇਜ ਦਿੱਤੀ ਜਾਵੇਗੀ। ਉੱਤਰ ਅਭਿਲਾਸ਼ੀ।

ਰਾਜਿੰਦਰ ਸਿੰਘ
0172-5097102

## *ਰਚਨਾਵਾਂ ਭੇਜਣ ਵੇਲੇ ਧਿਆਨ ਰੱਖਿਆ ਜਾਵੇ*

**ਵੇਖਣ ਵਿੱਚ ਆਇਆ ਜੋ ਰਚਨਾਵਾਂ ਭੇਜੀਆਂ ਜਾਂਦੀਆਂ ਹਨ, ਉਹਨਾਂ ਵਿੱਚ ਲਗਾਂ, ਮਾਤਰਾਂ ਸਮੇਤ ਕਈ ਸ਼ਬਦਾਂ ਦੀਆਂ ਵੀ ਗਲਤੀਆਂ ਹੁੰਦੀਆਂ ਹਨ। ਸੋ ਬੇਨਤੀ ਹੈ ਕਿ ਰਚਨਾ ਭੇਜਣ ਤੋਂ ਪਹਿਲਾਂ ਚੰਗੀ ਤਰ੍ਹਾਂ ਗਲਤੀਆਂ ਠੀਕ ਕੀਤੀਆਂ ਜਾਣ, ਖਾਸ ਕਰਕੇ ਗੁਰਬਾਣੀ ਦੇ ਸ਼ਬਦਾਂ ਦਾ ਖਾਸ ਖਿਆਲ ਰੱਖਿਆ ਜਾਏ। ਗੁਰਬਾਣੀ ਦੇ ਸ਼ਬਦ ਨਾਲ 'ਅੰਗ' ਜਰੂਰ ਲਿਖਿਆ ਜਾਵੇ।**

**ਈ ਮੇਲ ਰਾਹੀਂ ਰਚਨਾ ਭੇਜਣ ਸਮੇਂ ਅਨਮੋਲ ਲਿਪੀ ਜਾਂ ਅਸੀਸ ਫੋਨਟ ਦੀ ਵਰਤੋਂ ਕੀਤੀ ਜਾਵੇ ਤੇ ਪਰੂਫ ਰੀਡਿੰਗ ਕਰਕੇ ਹੀ ਭੇਜੀ ਜਾਵੇ। ਮਹੀਨੇ ਨਾਲ ਸਬੰਧਤ ਰਚਨਾਵਾਂ 15 ਤਰੀਕ ਤੱਕ ਪੁੱਜ ਜਾਣੀਆਂ ਚਾਹੀਦੀਆਂ ਹਨ।**

Registration No. R.N.I CHAPUN/2010/33423 P.O REGD. NO CHD/144/2011-13

**ਪੱਤ੍ਰਿਕਾ ਦੇ ਉੱਪ ਸੰਪਾਦਕ ਸ. ਅਵਤਾਰ ਸਿੰਘ ਮਹਿਤਪੁਰੀ (ਡਰਾਇੰਗ ਮਾਸਟਰ) ਜੋ ਕਿ 30.11.2012 ਨੂੰ ਸਰਕਾਰੀ ਮਿਡਲ ਸਕੂਲ ਨੰਡਿਆਲੀ ਕੰਪਲੈਕਸ ਸ.ਸ.ਸ.ਸ. ਬਾਕਰਪੁਰ (ਅਜੀਤਗੜ੍ਹ) ਤੋਂ ਸੇਵਾ ਮੁਕਤ ਹੋਏ ਹਨ, ਉਸ ਸਮਾਗਮ ਦੀਆਂ ਕੁੱਝ ਹੋਰ ਝਲਕੀਆਂ**













**ਨੋਟ: ਸਾਰੇ ਲੇਖਕ ਆਪਣੀ ਪਾਸਪੋਰਟ ਸਾਈਜ਼ ਫੋਟੋ ਈਮੇਲ ਰਾਹੀਂ ਭੇਜਣ ਦੀ ਖੇਚਲ ਕਰਨ**

IF UN-DELIVERED PLEASE RETURN TO:- BHAI DIT SINGH PATRIKA, # 712 APC KAJHERI CHANDIGARH 160036